੨੭ ਵਾਂ ਸਾਲ

# ਵਰਿਆਮ

ਅਪਰੈਲ, ੨੦੦੨



ਗੁਜਰਾਤ ਦੁਖਾਂਤ - *ਚਿਤਰਕਾਰ ਸੁਖਵੰਤ*

ਏਤੀ ਮਾਰ ਪਈ ਕੁਰਲਾਣੇ
ਤੈਂ ਕੀ ਦਰਦੁ ਨ ਆਇਆ

# ਸ਼ੁਭ ਅਨੰਦ ਕਾਰਜ





ਸ. ਜੱਸਪਾਲ ਸਿੰਘ ਮਣਕੂ ਸਪੁੱਤਰ ਸ. ਭੁਪਿੰਦਰ ਸਿੰਘ ਮਣਕੂ ਕਨੇਡਾ ਨਿਵਾਸੀ ਦਾ ਸ਼ੁਭ ਅਨੰਦ ਕਾਰਜ, ਬੀਬੀ ਹਰਮੀਤ ਕੌਰ ਸਪੁੱਤਰੀ ਸ. ਜੁਗਿੰਦਰ ਸਿੰਘ ਮਠਾੜੂ ਮੁਹਾਲੀ ਨਿਵਾਸੀ ਨਾਲ ੨੧ ਅਕਤੂਬਰ ੨੦੦੧ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਉਪਰਲੀ ਤਸਵੀਰ ਵਿਚ ਜੋੜਾ ਸਤਿਗੁਰੂ ਜੀ ਤੋਂ ਅਸ਼ੀਰਵਾਦ ਪ੍ਰਾਪਤ ਕਰਦਾ ਹੋਇਆ ।

ਸ. ਗੁਰਮੀਤ ਸਿੰਘ ਸਪੁੱਤਰ ਸ. ਅਮਰੀਕ ਸਿੰਘ ਸ਼ੰਕਰ ਗਾਰਡਨ, ਜਲੰਧਰ ਦਾ ਸ਼ੁਭ ਅਨੰਦ ਕਾਰਜ, ਬੀਬੀ ਰੂਪਿੰਦਰ ਕੌਰ ਸਪੁੱਤਰੀ ਸੂਬਾ ਜਸਬੀਰ ਸਿੰਘ ਪੱਦੀ ਖਾਲਸਾ ਨਾਲ ੩੧ ਮਾਰਚ ੨੦੦੨ ਨੂੰ ੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਨਾਲ ਹੋਇਆ।



# ਵਰਿਆਮ

ਅਪਰੈਲ ੨੦੦੨

ਜਿਲਦ-੨੭

ਅੰਕ-੬

ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town. |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੪੫੬੨੮੯ | 456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



### ਦੋ ਰੁਬਾਈਆਂ

(੧)

ਜਗ੍ਹਾ ਜਗ੍ਹਾ ਮਾਹੌਲ ਵਿਗਾੜਨ, ਮਾਰੂ ਫ਼ਿਰਕੂ ਦੰਗੇ।
ਧਰਮ ਦੇ ਨਾਂ 'ਤੇ ਮੂੜ੍ਹ ਜਨੂੰਨੀ, ਹੋਏ ਫਿਰਨ ਲਫੰਗੇ।
ਬੇਸਮਝਾਂ ਨੂੰ ਕਾਬੂ ਕਰਨਾ, ਬੇਸ਼ੱਕ ਬਹੁਤ ਜ਼ਰੂਰੀ
'ਨਵਰਾਹੀ' ਬੇਕਿਰਕ ਦੰਗਈਆਂ, ਹੱਥ ਲਹੂ ਵਿੱਚ ਰੰਗੇ।

(੨)

ਜਿਨ੍ਹਾਂ ਦਾ ਇਖਲਾਕ ਉਚੇਰਾ ਨਹੀਂ ਤਸ਼ੱਦਦ ਕਰਦੇ।
ਹਨ ਜੋ ਅਸਲੀ ਬੰਦੇ ਰੱਬ ਦੇ, ਕੇਵਲ ਰੱਬ ਤੋਂ ਡਰਦੇ।
ਧਰਮ ਦਾ ਮੰਚਵ ਦਇਆ, ਮੁਹੱਬਤ, ਚਾਨਣ, ਮਹਿਕ ਫ਼ਕੀਰੀ,
'ਨਵਰਾਹੀ' ਵਿਸ਼ਵਾਸੀ ਰੱਤੇ, ਹਰ ਭੈ-ਸਾਗਰ ਤਰਦੇ।

*ਪ੍ਰਿੰ: ਨਵਰਾਹੀ ਘੁਗਿਆਣਵੀ*

## ਸੰਪਾਦਕੀ ਦੀ ਥਾਂ ਤੇ.....

ਇਹ ਅੰਕ ਪਾਠਕਾਂ ਦੀ ਸੇਵਾ ਵਿੱਚ ਭੇਜਕੇ ਸੁਰਖਰੂ ਹੋਇਆ ਮਹਿਸੂਸ ਕਰ ਰਿਹਾ ਹਾਂ। ਇਹ ੨੮ ਮਾਰਚ ਨੂੰ ਡਾਕ ਵਿੱਚ ਪੈਣਾ ਸੀ, ਹੁਣ ਸ਼ਾਇਦ ੯ ਅਪ੍ਰੈਲ ਨੂੰ ਪਿਆ ਹੋਵੇ। ਇਹਨਾਂ ਦਿਨਾਂ ਵਿੱਚ ਹੋਲੇ ਮੱਹਲੇ ਦਾ ਪੁਰਬ ਥਾਂਓਂ ਥਾਈਂ ਮਨਾਇਆ ਜਾਂਦਾ ਹੈ। ਨਾਮਧਾਰੀ ਹੋਲਾ ਮਹੱਲਾ ਆਪਣੀ ਇਕ ਵਖਰੀ ਪਹਿਚਾਣ ਰਖਦਾ ਹੈ। ਅਸੀਂ ਇਸ ਵਿੱਚ ਆਪਣੀ ਸ਼ੁਭ ਸਫਰ ਦੇ ਆਗਾਜ਼ ਤੋਂ ਹੀ ਸ਼ਮੂਲੀਅਤ ਕੀਤੀ ਹੈ। ਸਤਿਗੁਰੂ ਜੀ ਦੇ ਪਾਵਣ ਦਰਸ਼ਨ, ਸੰਗਤ ਦੇ ਮੇਲੇ ਅਤੇ ਮਿਤਰਾਂ ਦੀਆਂ ਮਿਲਣੀਆਂ ਸਾਲ ਭਰ ਵਾਸਤੇ ਬੈਟਰੀ ਚਾਰਜ ਕਰਨ ਵਾਲਾ ਕਾਰਜ ਕਰਦੇ ਹਨ। ਤੁਹਾਡੇ ਪਰਚੇ ਦੀ ਹਯਾਤੀ ਵਿੱਚ ਹੋਲਾ ਮਹੱਲਾ ਅਤੇ ਅੱਸੂ ਦਾ ਮੇਲਾ ਹਰ ਸਾਲ ਹੀ ਮਹੱਤਵ ਪੂਰਨ ਪੜਾਅ ਰਹੇ ਹਨ। ਇਹ ਸਮਾਗਮ ਯਾਦਾਂ ਦੀ ਮਾਲਾ ਵਿੱਚ ਵਖ-ਵਖ ਮੋਤੀਆਂ ਵਾਂਗ ਚਮਕਦੇ ਪਰਤੱਖ ਪਛਾਣੇ ਜਾ ਸਕਦੇ ਹਨ। ਇਹਨਾਂ ਸਮਾਗਮਾਂ ਤੇ ਵਰਿਆਮ ਦਾ ਸੇਵਕ ਜੱਥਾ ਪਹੁੰਚ ਕੇ ਵਰਿਆਮ ਪਾਠਕਾਂ ਨਾਲ ਸੰਪਰਕ ਕਰਦਾ ਰਿਹਾ ਹੈ। ਵਰਿਆਮ ਦਾ ਬਾਕਾਇਦਾ ਛੋਟਾ ਮੋਟਾ ਸਟਾਲ ਲਗਦਾ ਆ ਰਿਹਾ ਹੈ। ਅੱਜ ਵਰਿਆਮ ਦਾ ਦੇਸ਼ ਵਿਦੇਸ਼ ਵਿਚ ਫੈਲਿਆ ਪਾਠਕ ਵਰਗ ਬਹੁਤਾ ਕਰਕੇ ਇਹਨਾਂ ਸਾਲਾਨਾ ਸਮਾਗਮਾਂ ਸਮੇਂ ਹੀ ਵਰਿਆਮ ਮੰਡਲ ਵਿੱਚ ਸ਼ਾਮਲ ਹੋਇਆ ਹੈ। ਵਰਿਆਮ ਦਾ ਇਹ ਸਟਾਲ ਲੇਖਕਾਂ ਪਾਠਕਾਂ ਦੇ ਮਿਲਣ ਦਾ ਵੀ ਥਾਂ ਬਣਿਆ ਰਿਹਾ ਹੈ।

ਇਸ ਵਾਰ, ਪਹਿਲੀ ਵਾਰ, "ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ" ਦੇ ਮਹਾਂਵਾਕ ਅਨੁਸਾਰ ਮੈਂ ਹੋਲੇ ਤੇ ਨਹੀਂ ਜਾ ਸਕਿਆ। ਇਕ ਤਾਂ ਖੱਬੀ ਲੱਤ ਦੀ ਪੀੜ ਏਨੀ ਕਿ ਜੀਅ ਕਰੇ ਲੱਤ ਕਟਵਾ ਕੇ ਵੀ ਆਰਾਮ ਆ ਜਾਵੇ ਤਾ ਮਹਿੰਗਾ ਸੌਦਾ ਨਹੀਂ। ਦੂਜੀ ਪੀੜ ਮਨ ਦੀ ਸੀ ਜੋ ਹੋਲੇ ਮਹੱਲੇ ਦੇ ਦਿਨ ਬੀਤਣ ਨਾਲ ਹੋਰ ਵੀ ਉਘਰ ਹੁੰਦੀ ਗਈ। ਇਸ ਵਾਰ ਹੋਲਾ ਮਹੱਲਾ ਪੁਰਬ ਸ੍ਰੀ ਭੈਣੀ ਸਾਹਿਬ ਵਿੱਚ ਸੀ। ਉਥੋਂ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ, ਸੰਤ ਕਸ਼ਮੀਰ ਸਿੰਘ, ਸ. ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ, ਸ. ਸਾਧੂ ਸਿੰਘ ਕਿਸਾਨ, ਪੰਡਿਤ ਗੋਪਾਲ ਸਿੰਘ ਜੀ ਸਮੇਤ ਕਈ ਸਜਣਾਂ ਦੇ ਫੋਨ ਆਏ। ਸੰਤ ਦਲੀਪ ਸਿੰਘ, ਪ੍ਰੋ. ਤਾਰਾ ਸਿੰਘ ਅਨਜਾਣ ਆਪ ਆਏ ਮੇਰਾ ਹਾਲ ਵੇਖ ਕੇ ਮੰਨ ਗਏ ਕਿ ਮੇਰੀ ਮਜਬੂਰੀ ਕਿਨੀ ਵੱਡੀ ਹੈ। ਸੋ ਇਹਨਾਂ ਦੋਹਾਂ ਹੀ ਪੀੜਾਂ ਨੇ ਬੇਹਾਲ ਕੀਤਾ ਸੀ। ਅੰਤ ਇਹਨਾਂ ਪੀੜਾਂ ਸਮੇਤ ਮੈਂ ੩੧ ਮਾਰਚ ਨੂੰ ਹੋਲੇ ਦੀ ਸਮਾਪਤੀ ਬਾਦ ਸ਼੍ਰੀ ਭੈਣੀ ਸਾਹਿਬ ਪੁੱਜਾ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕੀਤੇ। ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਮੁਸਕਾਣ ਤੇ ਰਸੀਲੇ ਬਚਨਾਂ ਨੇ ਇਹ ਕਾਰਜ ਕੀਤਾ—"ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥ ਸੁਖ ਉਪਜੇ, ਬਾਜੇ ਅਨਹਦ ਤੂਰੇ" ॥...

ਇਸ ਸਮੇਂ ਤਕ ਵਰਿਆਮ ਦਾ ਛਪਣਾ ਅਨਿਸ਼ਚਿਤ ਹੋਇਆ ਪਿਆ ਰਿਹਾ ਹੈ। ਇਸ ਕਾਰਣ ਬਹੁਤ ਸਾਰੀ ਸਾਮਗਰੀ ਛਪਣ ਤੋਂ ਰਹਿ ਗਈ ਹੈ। ਬਹੁਤ ਸਾਰੇ ਭਖਦੇ ਮਸਲਿਆਂ ਦਾ ਜ਼ਿਕਰ ਵੀ ਨਹੀਂ ਹੈ। ਮੇਰੇ ਸਹਾਇਕ ਸ੍ਰੀ ਬਲਦੇਵ ਮਾਧੋਪੁਰੀ ਨੇ ਆਪਣੇ ਸਹਿਯੋਗੀਆਂ ਮਨਰਾਜ ਸਿੰਘ, ਮਹੰਤ ਜੁਗਿੰਦਰ ਸਿੰਘ ਅਤੇ ਹੋਰ ਦੋਸਤਾਂ ਮਿੱਤਰਾਂ ਸੰਗ ਮੇਲੇ ਤੇ ਵਰਿਆਮ ਸਟਾਲ ਦੀ ਸੇਵਾ ਨਿਭਾਈ। ਇਸ ਅੰਕ ਨੂੰ ਜਿਵੇਂ ਕਿਵੇਂ ਤਿਆਰ ਕਰਨ ਵਿਚ ਵੀ ਮੇਰੇ ਸਹਿਯੋਗੀਆਂ ਦੀ ਅਹਿਮ ਭੂਮਿਕਾ ਹੀ ਹੈ। ਇਸ ਅੰਕ ਦਾ ਤੁਹਾਡੇ ਦਰਾਂ ਤੇ ਪੁੱਜਣਾ, ਮੇਰੀ ਸਿਹਤਯਾਬੀ ਵਲ ਕਦਮਾਂ ਦਾ ਪ੍ਰਮਾਣ ਹੈ। ਮੇਰੇ ਬਹੁਤ ਸਾਰੇ ਸਜਨਾਂ ਦੇ ਲਗਾਤਾਰ ਫੋਨ ਆ ਰਹੇ ਹਨ। ਡਾ. ਅਮਰ ਭਾਰਤੀ ਦਿੱਲੀ ਤੋਂ ਲਗਾਤਾਰ ਸੰਪਰਕ ਕਰਕੇ ਇਲਾਜ ਵਿਚ ਅਗਵਾਈ ਕਰ ਰਹੇ ਹਨ। ਹੋਰ ਬਹੁਤ ਸਾਰੇ ਸਜਨਾਂ ਨੇ ਸ਼ੁਭ ਇਛਾਵਾਂ ਅਤੇ ਅਸੀਸਾਂ ਨਾਲ ਝੋਲੀਆਂ ਭਰੀਆਂ ਹਨ। ਮੈਂ ਸਭ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਅਰਦਾਸਾਂ ਕੀਤੀਆਂ ਉਹਨਾਂ ਦਾ ਵੀ। ਸ਼ਾਇਦ ਥੋੜ੍ਹੀ ਗੱਲ ਨੂੰ ਬਹੁਤ ਵੱਡੀ ਕਰ ਗਿਆ ਹਾਂ ਅਤੇ ਜ਼ਾਤੀ ਪੱਧਰ ਦੀ ਵੀ ਪਰ ਮੇਰੇ ਮਨ ਵਿਚ ਕ੍ਰਤਿੱਗਤਾ ਦਾ ਇਹਸਾਸ ਸ਼ਬਦਾਂ ਨਾਲੋਂ ਕਿਤੇ ਵੱਡਾ ਹੈ।

*—ਜਗਦੀਸ਼ ਸਿੰਘ*

# ਹੋਲਾ ਨਾਮਧਾਰੀਆਂ ਦਾ

—ਜਗਦੀਸ਼ ਸਿੰਘ

ਇਸ ਸਾਲ ਨਾਮਧਾਰੀ ਸੰਗਤਾਂ ਵਲੋਂ ਹੋਲੇ ਮਹੱਲੇ ਦਾ ਪੁਰਬ ਸ੍ਰੀ ਭੈਣੀ ਸਾਹਿਬ ਵਿਚ ੨੮ ਤੋਂ ੩੧ ਮਾਰਚ ੨੦੦੨ ਤੱਕ ਮਨਾਇਆ ਗਿਆ ਹੈ।

ਹੋਲੀ ਦਾ ਤਿਉਹਾਰ ਆਦਿ ਕਾਲ ਤੋਂ ਸਾਡੇ ਦੇਸ਼ ਦੇ ਲੋਕ ਮਨਾਂ ਵਿਚ ਹੁਲਾਸ ਪੈਦਾ ਕਰਦਾ ਰਿਹਾ ਹੈ। ਫੱਗਣ ਵਿੱਚ ਆਉਣ ਕਰਕੇ ਇਸਨੂੰ 'ਫਾਗ ਖੇਡਣਾ' ਵੀ ਕਿਹਾ ਗਿਆ ਹੈ। ਪੋਰਾਣਕ ਸਾਹਿਤ ਵਿੱਚ ਜਿਸ ਘਟਨਾ ਨਾਲ ਇਸ ਦਾ ਆਰੰਭ ਹੋਇਆ ਉਹ ਪ੍ਰਹਿਲਾਦ ਭਗਤ ਵਲੋਂ ਆਪਣੇ ਹੀ ਹੰਕਾਰੀ ਅਤੇ ਕੁਕਰਮੀ ਪਿਤਾ ਹਰਨਾਕਸ਼ ਵਿਰੁਧ ਬਗਾਵਤ ਸੀ। ਆਪਣੀ ਭੂਆ ਦੀ ਵਰਦਾਨੀ ਚਾਦਰ ਉੱਤੇ ਬੈਠਿਆ ਪ੍ਰਹਿਲਾਦ ਤਾਂ ਬਚ ਗਿਆ, ਪਰ ਭੂਆ ਜੀ ਦੀ ਹੋਲੀ ਬਲ ਗਈ, ਭਾਵ ਸੜ ਕੇ ਸੁਆਹ ਹੋ ਗਈ। ਸਾਰੇ ਭਾਰਤ ਵਿਚ ਇਹ ਰੰਗਾਂ ਦੇ ਤਿਉਹਾਰ ਵਜੋਂ ਮਨਾਇਆ ਜਾਂਦਾ ਰਿਹਾ ਹੈ। ਪਰ ਪੰਜਾਬ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਇਸ ਨੂੰ ਪੁਲਿੰਗ ਨਾਮ "ਹੋਲਾ" ਦੇ ਕੇ ਇਸ ਦੀ ਕਾਇਆ ਪਲਟ ਦਿਤੀ ਗਈ। ਹੋਲੀ ਜਾਂ ਹੋਰੀ ਨਾਲ ਸੰਬੰਧਤ ਬੇਸ਼ੁਮਾਰ ਗੀਤ, ਪਦੇ ਅਤੇ ਸ਼ਬਦ ਹਨ। ਇਹ ਸੰਗੀਤ ਦੀ ਦੁਨੀਆਂ ਵਿਚ ਆਪਣਾ ਵਿਸ਼ੇਸ਼ ਥਾਂ ਰੱਖਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਦਸਮ ਗਰੰਥ ਵਿਚ ਭਗਵਾਨ ਕ੍ਰਿਸਨ ਦੇ ਹੋਲੀ ਖੇਡਣ ਦੇ ਪਰਸੰਗ ਨੂੰ ਖੂਬਸੂਰਤੀ ਨਾਲ ਚਿਤਰਿਆ ਹੈ—

ਮਾਘ ਬਤੀਤਿ ਭਏ ਰੁਤ ਫਾਗੁਨ
ਆਇ ਗਈ ਸਭ ਖੇਲਤ ਹੋਰੀ॥
ਗਾਵਤ ਗੀਤ ਬਜਾਵਤ ਤਾਲ
ਕਹੈ ਮੁਖ ਤੇ ਭਰੂਆ ਮਿਲ ਜੋਰੀ॥
ਡਾਰਤ ਹੈ ਅਲਿਤਾ ਬਨਿਤਾ
ਛਟਿਕਾ ਸੰਗ ਮਾਰਤ ਬੇਸਨ ਥੋਰੀ॥
ਖੇਲਤ ਸਾਮ ਧਮਾਰ ਅਨੂਪ
ਮਹਾ ਮਿਲਿ ਸੁੰਦਰ ਸਾਂਵਲ ਗੋਰੀ॥

ਗੁਰੂ ਅਰਜਨ ਦੇਵ ਜੀ ਨੇ ਵੀ ਹੋਲੀ ਬਾਰੇ ਇੰਜ ਲਿਖਿਆ ਹੈ—

ਆਜ ਹਮਾਰੈ ਬਨੇ ਫਾਗ।
ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥
ਰੰਗੁ ਲਾਗਾ ਅਤਿ ਲਾਲ ਦੇਵ॥

ਗੁਰੂ ਗੋਬਿੰਦ ਸਿੰਘ ਜੀ ਬਾਰੇ ਭਾਈ ਨੰਦ ਲਾਲ ਜੀ ਨੇ ਆਪਣੀ ਇਕ ਗ਼ਜ਼ਲ ਵਿਚ ਲਿਖਿਆ ਹੈ, ਜਿਸ ਦਾ ਭਾਵ ਹੈ ਕਿ "ਸਤਿਗੁਰੂ ਜੀ ਨੇ ਆਪਣੇ ਹੱਥਾਂ ਨਾਲ ਗੁਲਾਲ ਉਡਾਕੇ ਧਰਤੀ ਤੇ ਆਕਾਸ਼ ਨੂੰ ਵੀ ਰੰਗ ਦਿੱਤਾ।"

ਨਾਮਧਾਰੀ ਸੰਗਤਾਂ ਵਲੋਂ ਮਨਾਇਆ ਜਾਂਦਾ ਹੋਲਾ ਮਹੱਲਾ ਸਮਾਗਮ ਆਪਣੀ ਇਤਿਹਾਸਕ ਮਹੱਤਤਾ ਦਾ ਪਿਛੋਕੜ ਰੱਖਦਾ ਹੈ। ਭਾਵੇਂ ਪਿਛਲੇ ਇਕ ਸੌ ਛੱਤੀ ਸਾਲ ਤੋਂ ਮਨਾਇਆ ਜਾਂਦਾ ਇਹ ਤਿਉਹਾਰ ਬਹੁਤ ਵਾਰ ਨਾਮਧਾਰੀਆਂ ਦੇ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਮਨਾਇਆ ਗਿਆ ਹੈ, ਪਰ ਇਹਨਾਂ ਹੋਲਿਆਂ ਦੀ ਇਹ ਪਰੰਪਰਾ ਰਹੀ ਹੈ ਕਿ ਇਹ ਵੱਖ ਵੱਖ ਥਾਵਾਂ ਅਤੇ ਵਿਦੇਸ਼ਾਂ ਵਿਚ ਵੀ ਮਨਾਇਆ ਗਿਆ ਹੈ। ਅੱਜ ਜੋ ਹੋਲਾ ਮਹੱਲਾ ਨਾਮਧਾਰੀਆਂ ਵਿਚ ਮਨਾਇਆ ਜਾਂਦਾ ਹੈ ਉਸ ਅਸਲ ਵਿਚ ਅਧਿਆਤਮ ਦਾ ਤ੍ਰਿਬੇਣੀ ਸੰਗਮ ਹੈ। ਇਸ ਵਿਚ ਹੋਲੀ, ਦਸਮ ਗੁਰੂ ਜੀ ਦਾ ਹੋਲਾ ਮਹੱਲਾ, ਗੁਰੂ ਬਾਲਕ ਸਿੰਘ ਦਾ ਜਨਮ ਦਿਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਪੁਰਬ ਵੀ ਸ਼ਾਮਲ ਹੁੰਦਾ ਹੈ ਅਤੇ ਰਵਾਇਤੀ ਹੋਲੇ ਵਾਲੇ ਦਿਨ ਤੋਂ ਆਰੰਭ ਹੋ ਕੇ ਅਗਲੇ ਤਿੰਨ ਦਿਨ ਚਲਦਾ ਹੈ। ਨਾਮਧਾਰੀ ਹੋਲੇ ਮਹੱਲੇ ਨਾਮਧਾਰੀ ਇਤਿਹਾਸ ਦੇ ਵੱਖ-ਵੱਖ ਪੜਾਵਾਂ ਦੀ ਬਾਤ ਪਾਉਂਦੇ ਹਨ। ਸਤਿਗੁਰੂ ਰਾਮ ਸਿੰਘ ਦੇ ਸਮੇਂ ਦੇ ਹੋਲੇ ਆਜ਼ਾਦੀ ਵਾਸਤੇ ਜੂਝ ਰਹੇ ਸਮਾਜ ਦੇ ਪਰਸੰਗ ਵਿਚ ਹਨ। ਗੁਰੂ ਹਰੀ ਸਿੰਘ ਵੇਲੇ ਦੇ ਹੋਲੇ ਅੰਗਰੇਜ਼ ਹਕੂਮਤ ਦੇ ਜ਼ੁਲਮ ਨੂੰ ਬਰਦਾਸ਼ਤ ਕਰਨ ਦੀ ਗੱਲ ਕਰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਨਾਮਧਾਰੀ ਪੰਥ ਦੇ ਉਥਾਨ ਦੀ ਕਹਾਣੀ ਹੈ ਤੇ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਦੇ ਹੋਲੇ ਚੌ-ਮੁਖੀ ਵਿਕਾਸ ਦੀ ਗਵਾਹੀ ਦਿੰਦੇ ਹਨ।

ਸੰਨ ੧੮੬੭ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਜਦੋਂ ਸਤਿਗੁਰੂ ਰਾਮ ਸਿੰਘ ਗਏ ਤਾਂ ਵੀਹ ਹਜ਼ਾਰ ਕੂਕੇ ਸਿੰਘ ਉਨ੍ਹਾਂ ਦੀ ਅਰਦਲ ਵਿਚ ਸਨ। ਸਾਰੀ ਅੰਗਰੇਜ਼ ਹਕੂਮਤ ਨੂੰ ਹੱਥਾਂ ਪੈਰਾਂ ਦੀ ਪਈ ਹੋਈ ਸੀ। ਜਦੋਂ ਗੁਰੂ ਰਾਮ ਸਿੰਘ ਜੀ ਦੇ ਇਕ ਵਾਰ ਬਾਂਹ ਖੜ੍ਹੀ ਕਰਨ ਨਾਲ ਸਾਰੇ ਦਾ ਸਾਰਾ ਵਹੀਰ ਇਕਦਮ ਜਿਥੇ ਜਿੱਥੇ ਕੋਈ ਹੈ ਸੀ ਖਲੋ ਗਿਆ ਤਾਂ ਨਾਮਧਾਰੀਆਂ ਦਾ ਏਡਾ ਅਨੁਸ਼ਾਸਨ ਵੇਖ ਕੇ ਅਧਿਕਾਰੀ ਵਰਗ ਦੰਗ ਰਹਿ ਗਿਆ। ਗੁਰੂ ਰਾਮ ਸਿੰਘ ਜੀ ਦਾ ਜਲੌਅ ਅਤੇ ਉਨ੍ਹਾਂ ਦੇ ਨੌਜੁਆਨ ਪੈਰੋਕਾਰਾਂ ਦਾ ਜ਼ਬਤ ਤੇ ਸੁੰਦਰ ਸੁਡੌਲ ਸਰੀਰ ਵੇਖ ਕੇ ਹਰ ਕੋਈ ਪ੍ਰਭਾਵਿਤ ਹੋਇਆ। ਇਸ ਇਤਿਹਾਸਕ ਹੋਲੇ ਦੇ ਸਮੇਂ ਗੁਰਦੁਆਰੇ ਦੇ

ਪੁਜਾਰੀਆਂ ਦੀ ਬੇਰੁਖੀ ਸਾਹਮਣੇ ਆਈ, ਪਰ ਸਿੱਖ ਸੰਗਤਾਂ ਦੇ ਦਿਲਾਂ ਤੇ ਗੁਰੂ ਰਾਮ ਸਿੰਘ ਡੂੰਘੀ ਛਾਪ ਛਡ ਗਏ। ਨਾਮਧਾਰੀ ਲਹਿਰ ਵਿਚ ਬਹੁਤ ਉਭਾਰ ਆਇਆ। ਹੋਲਾ ਖੇਡਣ ਦਾ ਨਕਸ਼ਾ ਨਾਮਧਾਰੀ ਕਵੀ ਸੰਤ ਧਿਆਨ ਸਿੰਘ ਇਵੇਂ ਖਿੱਚਦਾ ਹੈ—

ਉੱਜਲ ਪੁਸ਼ਾਕੇ ਛੈਲ ਬਾਂਕੇ ਪਹਿਰ ਆਵੈ
ਛਿਰਕਾਵੈ ਰੰਗ ਲਾਲ ਤਾਕੇ ਮਨ ਭਾਇ ਹੈ॥
ਕੇਸਾਧਾਰੀ ਖੇਲੇ ਹੋਲਾ, ਵਕਤ ਅਮੋਲਾ ਸੁਭ
ਧਿਆਨ ਸਿੰਘ ਗੋਲਾ ਤਾਂ ਕੇ ਸਦਾ ਜੱਸ ਗਾਇ ਹੈ॥

ਸੰਨ ੧੮੬੯ ਵਿਚ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਮਾਨਾਂਵਾਲੇ ਵਿਚ ਇਤਿਹਾਸਕ ਮਹੱਤਤਾ ਵਾਲਾ ਹੋਲਾ ਹੋਇਆ। ਨਾਮਧਾਰੀ ਪੰਥ ਦੇ ਉਭਾਰ ਦਾ ਸਮਾਂ ਸੀ। ਸਤਿਗੁਰੂ ਰਾਮ ਸਿੰਘ ਹਾਥੀ ਤੇ ਸਵਾਰ ਸਨ। ਇਕ ਘੁਮਿਆਰੀ ਦੇ ਬੱਚੇ ਦੇ ਇਕ ਘੋੜੇ ਦੀ ਢੇਟ ਲਗਣ ਨਾਲ ਮਰ ਜਾਣ ਤੇ ਬੜਾ ਬਵੰਡਰ ਖੜ੍ਹਾ ਕਰਨ ਦਾ ਜਤਨ ਹੋਇਆ, ਪਰ ਗੁਰੂ ਜੀ ਵਲੋਂ ਉਸ ਲੜਕੇ ਨੂੰ ਜੀਵਾਉਣ ਦੇ ਪਰਸੰਗ ਨਾਲ ਬਹੁਤ ਜੈ ਜੈਕਾਰ ਹੋਈ। ਇਹ ਪਰਸੰਗ ਅਜ ਤਕ ਨਾਮਧਾਰੀ ਦੀਵਾਨਾਂ ਦਾ ਵਿਸ਼ਾ ਬਣਿਆ ਹੋਇਆ ਹੈ। ਸੰਨ ੧੮੬੬ ਨੂੰ ਖੋਟੇ ਪਿੰਡ ਤੋਂ ਲੈ ਕੇ ਸੰਨ ੧੮੭੧ ਤਕ ਗੁਰੂ ਰਾਮ ਸਿੰਘ ਜੀ ਵਲੋਂ ਛੇ ਇਤਿਹਾਸਕ ਹੋਲਿਆਂ ਮਹੱਲਿਆਂ ਦਾ ਜ਼ਿਕਰ ਮਿਲਦਾ ਹੈ। ਸੰਨ ੧੮੭੨ ਦੇ ਹੋਲੇ ਤੋਂ ਪਹਿਲਾਂ ਭਾਣਾ ਵਰਤ ਚੁਕਾ ਸੀ। ਜਨਵਰੀ ਵਿਚ ਹੀ ਨਾਮਧਾਰੀ ਤੋਪਾਂ ਨਾਲ ਉਡਾ ਦਿਤੇ ਗਏ। ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਮੁਖੀ ਸੂਬੇ ਬਗੈਰ ਮੁਕੱਦਮਾ ਚਲਾਇਆਂ ਤੇ ਬਗੈਰ ਦੋਸ਼ ਸਾਬਤ ਕੀਤਿਆਂ ਬਿਨਾਂ ਦਲੀਲ, ਵਕੀਲ, ਅਪੀਲ ਦੇ ਜਲਾਵਤਨ ਕੀਤੇ ਗਏ। ਹਜ਼ਾਰੀ ਬਾਗ, ਚੁਨਾਰ, ਅਦਨ ਦੀਆਂ ਧਰਤੀਆਂ ਅਤੇ ਜੇਲ੍ਹਾਂ ਨਾਮਧਾਰੀਆਂ ਵਾਸਤੇ ਖੋਲ੍ਹ ਦਿਤੀਆਂ ਗਈਆਂ। ਪਿੰਡ-ਪਿੰਡ ਨਾਮਧਾਰੀ ਆਪਣੇ ਘਰਾਂ ਵਿਚ ਜੂਹ-ਬੰਦ ਕਰ ਦਿਤੇ ਗਏ। ਹਰ ਕਿਸਮ ਦੀ ਧਾਰਮਕ ਸਿਆਸੀ ਸਰਗਰਮੀ ਤੇ ਪਾਬੰਦੀ। ਸ੍ਰੀ ਭੈਣੀ ਸਾਹਿਬ ਦੇ ਗੁਰੂਆਂ ਦੇ ਨਿਵਾਸ ਦੇ ਬਾਹਰ ਪੁਲਸ ਦੀ ਵਿਸ਼ੇਸ਼ ਚੋਕੀ ਬੈਠ ਗਈ ਅਤੇ ਸਭ ਮੁਲਾਕਾਤਾਂ ਬੰਦ ਕੀਤੀਆਂ ਗਈਆਂ। ਇਹ ਪੁਲਸ ਚੋਕੀ ਪੂਰੇ ੫੧ ਸਾਲ ਇਥੇ ਰਹੀ। ਭਾਰਤ ਦੇ ਆਜ਼ਾਦੀ ਸੰਗਰਾਮ ਦੇ ਇਤਿਹਾਸ ਵਿਚ ਇਕ ਰਿਕਾਰਡ ਵਰਤਾਰਾ। ਇਸ 'ਬੰਦੀਖ਼ਾਨੇ' ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਹੋਇਆ।

ਇਸ ਜ਼ੁਲਮੀ ਵਾਤਾਵਰਣ ਵਿਚ ਸਤਿਗੁਰੂ ਰਾਮ ਸਿੰਘ ਦੇ ਛੋਟੇ ਭਾਈ ਅਤੇ ਨਾਮਧਾਰੀ ਪੰਥ ਦੇ ਮੁਖੀ ਸਤਿਗੁਰੂ ਹਰੀ ਸਿੰਘ ਪੂਰੇ ੨੨ ਸਾਲ ਹੋਲਾ ਨਾ ਮਨਾ ਸਕੇ। ਭਾਵੇਂ ਕਿਤੇ ਕਿਤੇ ਸਥਾਨਕ ਤੌਰ ਉਤੇ ਇਹ ਪੁਰਬ ਮਨਾਇਆ ਜਾਂਦਾ ਰਿਹਾ, ਪਰ ਪਾਬੰਦੀਆਂ ਢਿੱਲੀਆਂ ਹੋਣ ਤੇ ਗੁਰੂ ਹਰੀ ਸਿੰਘ ਜੀ ਨੇ ਅੱਠ ਹੋਲੇ ਕੀਤੇ ਜਿਨ੍ਹਾਂ ਵਿੱਚੋਂ ਸੱਤਾਂ 'ਤੇ ਉਹ ਆਪ ਪਧਾਰੇ। ਇਹਨਾਂ ਹੋਲਿਆਂ 'ਤੇ ਨਾਮਧਾਰੀ ਇਤਿਹਾਸ ਦੇ ਖ਼ੂਨੀ ਪੱਤਰੇ ਲੋਕਾਂ ਸਾਹਮਣੇ ਆਉਣੇ ਸ਼ੁਰੂ ਹੋਏ। ਬਾਬਾ ਸੋਹਣ ਸਿੰਘ ਭਕਨਾ ਨੇ ਆਪਣੀ ਜੀਵਨੀ ਵਿਚ ਇਹਨਾਂ ਹੋਲਿਆਂ ਦਾ ਜ਼ਿਕਰ ਕੀਤਾ ਹੈ। ਖ਼ੁਸ਼ੀਆਂ ਨਾਲ ਖੇਡਿਆ ਜਾਣ ਵਾਲਾ ਫਾਗ ਹੁਣ ਬਿਰਹਾ ਦਾ ਰੂਪ ਧਾਰ ਗਿਆ। ਰੰਗਾਂ ਦੀ ਖੇਡ ਤਾਂ ਕਦੋਂ ਦੀ ਬੰਦ ਹੋ ਗਈ। ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਦਾ ਰੰਗ ਇਹਨਾਂ ਸਮਾਗਮਾਂ 'ਤੇ ਪ੍ਰਧਾਨ ਹੁੰਦਾ। ਨਾਮਧਾਰੀ ਕਵੀ ਨਿਹਾਲ ਸਿੰਘ ਦੇ ਇਸ ਬੰਦ ਤੋਂ ਇਹ ਵੇਦਨਾ ਰੂਪਮਾਨ ਹੁੰਦੀ ਹੈ—

ਫੱਗਣ ਫੇਰ ਕਦੀ ਆਈ ਮੁੱਖ ਆਪਣਾ ਦਿਖਾਵੀਂ
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ ਜੈਸੇ ਜਿਗਰ ਵਿਚ ਫੋੜਾ
ਦਿਨ ਰਾਤ ਇਹੋ ਝੋਰਾ ਕੋਈ ਗੱਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬੇਹਾਲ ਖੁਲ੍ਹੇ ਗਲ ਵਿਚ ਵਾਲ
ਫਿਰ ਥੱਕੀ ਢੂੰਡ ਭਾਲ ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਗਣੀਆਰ ਆਇਆ ਤੇਰੇ ਦਰਬਾਰ
ਗੁਰੂ ਭੁਲ-ਚੁਕ ਬਖ਼ਸ਼ ਸੰਗਤ ਸੀਸ ਹੈ ਨਿਵਾਂਵਦੀ।

ਜਦੋਂ ਸੋਲਾਂ ਸਾਲਾਂ ਦੇ ਗੱਭਰੂ ਸਤਿਗੁਰੂ ਪ੍ਰਤਾਪ ਸਿੰਘ ਨੇ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ ਤਾਂ ਨਾਮਧਾਰੀਆਂ ਵਿਚ ਅਥਾਹ ਜੋਸ਼ ਆ ਗਿਆ। ਸਰਗਰਮੀਆਂ ਦਾ ਹੜ੍ਹ ਆ ਗਿਆ। ਉਨ੍ਹਾਂ ਨੇ ਦੇਸ਼ ਦੀ ਕੌਮੀ ਰਾਜਨੀਤੀ ਵਿਚ ਭਰਪੂਰ ਸਹਿਯੋਗ ਦਿਤਾ। ਸੰਨ ੧੯੨੩ ਵਿਚ ਉਨ੍ਹਾਂ ਦੇ ਸਮੇਂ ਵਿਚ ਭੈਣੀ ਸਾਹਿਬ ਗੁਰਦੁਆਰੇ ਦੇ ਦਰਾਂ ਤੋਂ ਪੁਲਸ ਦੀ ਚੋਕੀ ਚੁੱਕ ਲਈ ਗਈ। ਨਾਮਧਾਰੀ ਖੁਲ੍ਹ ਕੇ ਅਜ਼ਾਦੀ ਦੀ ਜੰਗ ਵਿਚ ਕਾਂਗਰਸ ਨਾਲ ਮੋਢਾ ਡਾਹ ਕੇ ਸ਼ਾਮਲ ਹੋਏ। ੧੯੨੯ ਦੇ ਲਾਹੌਰ ਸੈਸ਼ਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਦੇ ਘੋੜਸਵਾਰਾਂ ਨੇ ਜਲੂਸ ਦੀ ਅਗਵਾਈ ਕੀਤੀ ਅਤੇ ਪ੍ਰਧਾਨ ਪੰਡਿਤ ਨਹਿਰੂ ਨੂੰ ਵੀ ਘੋੜੇ 'ਤੇ ਬੈਠਾਇਆ। ਉਥੇ ਲੰਗਰ ਵੀ ਲਾਇਆ। ਸਟੇਟ ਪੀਪਲਜ਼ ਕਾਨਫਰੰਸ ਲੁਧਿਆਣਾ 'ਤੇ ਵੀ ਪੰਡਿਤ ਨਹਿਰੂ ਤੇ ਸਤਿਗੁਰੂ ਪ੍ਰਤਾਪ ਸਿੰਘ ਘੋੜਿਆ 'ਤੇ ਸਵਾਰ ਹੋ ਕੇ ਇਕੱਠੇ ਜਲੂਸ ਵਿਚ ਸ਼ਾਮਲ ਹੋਏ। ਪੰਡਿਤ ਨਹਿਰੂ ਅਤੇ ਹੋਰ ਬਹੁਤ ਸਾਰੇ ਉੱਚ ਭਾਰਤੀ ਆਗੂ ਸ੍ਰੀ ਭੈਣੀ ਸਾਹਿਬ ਆਏ। ਨਾਮਧਾਰੀਆਂ ਦੇ ਅਖ਼ਬਾਰ 'ਸਤਿਜੁਗ' ਨੇ ਲੂੰ ਕੰਡੇ ਖੜ੍ਹੇ ਕਰਨ ਵਾਲੀ ਸਮੱਗਰੀ ਅਤੇ ਤਸਵੀਰਾਂ ਛਾਪੀਆਂ। ਕਈ ਵਾਰ ਸਰਕਾਰ ਨੇ ਵਿਸ਼ੇਸ਼ ਅੰਕ ਜ਼ਬਤ ਕੀਤੇ। ਸ਼ਹੀਦ

ਭਗਤ ਸਿੰਘ ਵਰਗੇ ਇਨਕਲਾਬੀ ਵੀ ਨਾਮਧਾਰੀ ਸਮਾਗਮਾਂ ਵਿਚ ਸ਼ਾਮਲ ਹੁੰਦੇ ਰਹੇ। ਨਾਮਧਾਰੀ ਜਥੇਬੰਦੀ ਨੇ ਨਾਮਧਾਰੀ ਪ੍ਰਚਾਰ ਨੂੰ ਮੁੜ ਪੈਰਾਂ 'ਤੇ ਖੜ੍ਹਾ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਕਤੀਸ਼ਾਲੀ ਸਮਾਜ ਖੜ੍ਹਾ ਕੀਤਾ। ਪੂਰੇ ੫੩ ਹੋਲੇ ਉਨ੍ਹਾਂ ਦੀ ਕਿਆਦਤ ਵਿਚ ਹੋਏ। ਇਕ ਹੋਲਾ ਯੁਗਾਂਡਾ ਦੀ ਰਾਜਧਾਨੀ ਕੰਪਾਲਾ ਵਿਚ ਹੋਇਆ। ਨਾਮਧਾਰੀ ਦੀਵਾਨਾਂ ਵਿਚ ਮਸਤਾਨੇ ਭੂੰਮਰ ਪਾ ਪਾ ਨੱਚੇ ਅਤੇ ਉਨ੍ਹਾਂ ਧਾਰਨਾਂ ਪੜ੍ਹੀਆਂ "ਨੰਗੀ ਪੈਰੀ ਤੁਰਨਾ ਪੈ ਜਾਊ, ਜ਼ਮਾਨਾ ਬਦਲਣ ਵਾਲਾ ਏ", "ਅਸਾਂ ਹਿੰਦ ਵਿਚ ਗਦਰ ਮਚਾਉਣਾ ਕੱਢਣਾ ਫਿਰੰਗੀਆਂ ਨੂੰ", "ਦਿਨ ਤਾਂ ਰਹਿ ਗਏ ਥੋੜ੍ਹੇ, ਹੁਣ ਕੀ ਦੇਖਦੈਂ, ਨੱਸ ਜਾਂਦੇ ਗੋਰੇ ਹੁਣ ਕੀ ਦੇਖਦੈਂ"......ਆਦਿ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰ ਵਿਚ ਹਿੰਦੂ ਸਿੱਖ ਮਿਲਾਪ ਕਾਨਫਰੰਸਾਂ, ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸਾਂ, ਪੰਜਾਬੀ ਕਾਨਫਰੰਸਾਂ, ਸੰਗੀਤ ਸੰਮੇਲਨਾਂ ਦੀ ਇਕ ਅਤੁੱਟ ਲੜੀ ਚੱਲਦੀ ਰਹੀ ਅਤੇ ਨਾਲ ਹੀ ਵਿਆਹ ਸ਼ਾਦੀਆਂ ਵਿਚ ਸੁਧਾਰ ਦੇ ਪ੍ਰੋਗਰਾਮ ਚਲਦੇ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ੧੯੫੯ ਈਸਵੀ ਵਿਚ ਗੁਰੱਗਦੀ 'ਤੇ ਸੁਸ਼ੋਭਤ ਹੋਏ। ਇਹਨਾਂ ਦੇ ਸਮੇਂ ਵਿਚ ਪਹਿਲਾ ਹੋਲਾ ੧੯੬੦ ਵਿਚ ਹੋਇਆ। ਇਹਨਾਂ ਦੀ ਅਗਵਾਈ ਵਿਚ ਭਾਰਤ ਵਿਚ ਹੁਣ ੪੩ ਵਾਂ ਹੋਲਾ ਹੋ ਰਿਹਾ ਹੈ। ਪੰਜਾਬ, ਹਰਿਆਣਾ, ਦਿੱਲੀ, ਰਾਜਸਥਾਨ ਅਤੇ ਯੂ.ਪੀ. ਵਿਚ ਇਹ ਹੋਲੇ ਸੱਜ ਧੱਜ ਨਾਲ ਹੋਏ ਹਨ। ਦੇਸ਼ ਤੋਂ ਬਾਹਰ ੧੯੭੨ ਵਿਚ ਥਾਈਲੈਂਡ, ੧੯੮੪ ਵਿਚ ਯੂ.ਕੇ. ਦੇ ਸ਼ਹਿਰ ਬਰਮਿੰਘਮ ਵਿਚ ਅਤੇ ੧੯੯੫ ਵਿਚ ਤਨਜ਼ਾਨੀਆਂ (ਅਫਰੀਕਾ) ਦੀ ਰਾਜਧਾਨੀ ਦਾਰਾ-ਸਲਾਮ ਵਿਚ ਇਹ ਹੋਲੇ ਹੋ ਚੁੱਕੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹੋਏ ਹੋਲਿਆਂ ਵਿਚ ਵਿਸ਼ਵ ਦੀਆਂ ਸਮਸਿਆਵਾਂ ਵਲ ਵੀ ਧਿਆਨ ਦਿਤਾ ਗਿਆ। ਅਨੇਕਾਂ ਵਾਰ ਅਮਨ ਕਾਨਫਰੰਸਾਂ, ਧਰਮ ਸੰਮੇਲਨ, ਸੰਗੀਤ ਸੰਮੇਲਨ ਇਹਨਾਂ ਹੋਲਿਆਂ ਦਾ ਅੰਗ ਰਹੇ ਹਨ। ਇਹਨਾਂ ਹੋਲਿਆਂ ਵਿਚ ਜਿਥੇ ਉਸਤਾਦ ਵਲਾਇਤ ਖਾਂ, ਉਸਤਾਦ ਅਮਜਦ ਅਲੀ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਉਸਤਾਦ ਪਿਆਰਾ ਸਿੰਘ ਜਿਹੇ ਉੱਚ ਕੋਟੀ ਦੇ ਵਖਿਆਤ ਕਲਾਕਾਰ ਆਪਣੀ ਕਲਾ ਦੇ ਜੌਹਰ ਦਿਖਾਉਂਦੇ ਰਹੇ ਹਨ, ਉਥੇ ਸੰਸਾਰ ਅਮਨ ਲਹਿਰ ਦੀਆਂ ਮਹਾਨ ਹਸਤੀਆਂ ਮੈਡਮ ਇਸਾਬਲ ਬਲੂਮ, ਰਮੇਸ਼ ਚੰਦਰਾ, ਅਰੁਣਾ ਆਸਫ ਅਲੀ, ਕ੍ਰਿਸ਼ਨਾ ਮੇਨਨ, ਜਗਜੀਤ ਸਿੰਘ ਆਨੰਦ ਤੋਂ ਇਲਾਵਾ ਸ੍ਰੀਮਤੀ ਇੰਦਰਾ ਗਾਂਧੀ, ਕਾਕਾ ਕਲੇਲਕਰ, ਸੰਤ ਕਿਰਪਾਲ ਸਿੰਘ ਮਹਾਰਾਜ, ਅਨੇਕ ਮਹਾਂ ਮੰਡਲੇਸ਼ਵਰ ਅਤੇ ਉੱਚ ਧਾਰਮਕ ਸਮਾਜਕ ਹਸਤੀਆਂ ਆਉਂਦੀਆਂ ਰਹੀਆਂ ਹਨ। ਪ੍ਰਸਿਧ ਖਿਡਾਰੀ, ਪਸ਼ੂ ਪਾਲਕ ਗੋ-ਰੱਖਿਅਕ ਅਤੇ ਸਮਾਜ ਦੇ ਹਰ ਵਰਗ ਦੇ ਨੁਮਾਇੰਦੇ ਵੀ ਆਉਂਦੇ ਰਹੇ ਹਨ। ਇਹਨਾਂ ਦਿਨਾਂ ਵਿਚ ਨਾਮਧਾਰੀਆਂ ਦੇ ਵਿਲੱਖਣ ਹੱਲੇ ਦੇ ਦੀਵਾਨ ਸਜਦੇ ਹਨ ਜਿਨ੍ਹਾਂ ਵਿਚ ਦਿਲ ਨੂੰ ਧੂਹ ਪਾ ਦੇਣ ਵਾਲੇ ਢੋਲਕ, ਛੈਣੇ ਅਤੇ ਪੰਜਾਬੀ ਧਾਰਨਾਂ ਨੱਚਣ ਲਈ ਮਜਬੂਰ ਕਰ ਦਿੰਦੀਆਂ ਹਨ ਅਤੇ ਸੰਗਤਾਂ ਸਾਰੀ ਸਾਰੀ ਰਾਤ ਇਹ ਦੀਵਾਨ ਸੁਣਦੀਆਂ ਹਨ। ਅੰਮ੍ਰਿਤ ਵੇਲੇ ਜਾਂ ਤਾਂ ਪ੍ਰਬੀਨ ਰਾਗੀਆਂ ਦਾ ਕੀਰਤਨ ਹੁੰਦਾ ਹੈ ਜੋ ਆਪਣੇ ਤੰਤੀ ਸਾਜ਼ਾਂ ਦੀ ਸੰਗਤ ਵਿਚ ਨਿਰਧਾਰਤ ਸ਼ਾਸਤਰੀ ਰਾਗਾਂ ਅਤੇ ਗੁਰਮਤਿ ਸੰਗੀਤ ਦੀਆਂ ਰੀਤਾਂ ਵਿਚ ਕੀਰਤਨ ਕਰਦੇ ਹਨ ਜਾਂ ਫੇਰ ਢੋਲਕ ਛੈਣਿਆਂ ਨਾਲ ਗੜਗੂੰਜਾਂ ਪਾਉਂਦਾ ਵਾਰਾ ਹੁੰਦਾ ਹੈ। ਰਾਗੀਆਂ ਦਾ ਹਜ਼ੂਰੀ ਕੀਰਤਨ ਦੁਪਹਿਰ ਬਾਅਦ ਵੀ ਹੁੰਦਾ ਹੈ। ਰਾਗੀਆਂ ਦੇ ਕੀਰਤਨ ਦੀ ਅਗਵਾਈ ਖੁਦ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਗਾਇਨ ਅਤੇ ਵਾਦਨ ਦੁਆਰਾ ਕਰਦੇ ਹਨ। ਇਕ ਸ਼ਾਮ ਪੰਜਾਬੀ ਸਟੇਜਾਂ ਦੇ ਪ੍ਰਸਿਧ ਅਤੇ ਯੁਵਾ ਕਵੀਆਂ ਵਲੋਂ ਕਵੀ ਦਰਬਾਰ ਵੀ ਹੁੰਦਾ ਹੈ ਜੋ ਭਾਰੀ ਖਿੱਚ ਦਾ ਕਾਰਨ ਬਣਦਾ ਹੈ। ਕਵੀਆਂ ਦੀਆਂ ਵਲਵਲੇ ਭਰੀਆਂ ਕਵਿਤਾਵਾਂ ਲੂੰ ਕੰਡੇ ਖੜ੍ਹੇ ਕਰ ਦਿੰਦੀਆਂ ਹਨ, ਜਿਵੇਂ:

ਖੂਨ ਨਾਲ ਲਿਖੇ ਗਏ ਪੰਨੇ ਇਤਿਹਾਸ ਦੇ ਜੋ,
ਅਮਰ ਹੋ ਗਈਆਂ ਦਾਤਾ ਤੇਰੀਆਂ ਕਹਾਣੀਆਂ।
ਤੇਰੇ ਨਾਮਧਾਰੀਆਂ ਨੇ ਯਾਦ ਨੇ ਕਰਾਈਆਂ ਸਾਨੂੰ,
ਸ਼ਮਸ ਤਬਰੇਜ਼ ਦੀਆਂ ਗੱਲਾਂ ਜੋ ਪੁਰਾਣੀਆਂ।
ਮੋਢੇ ਤੇ ਸਲੀਬ ਚੁੱਕੀ ਵੇਖਿਆ ਹੈ ਦਾਰ ਵੱਲ,
ਤੁਰ ਪਈਆਂ ਕਈ ਮਨਸੂਰਾ ਦੀਆਂ ਢਾਣੀਆਂ।
ਤੂੰਬਾ ਤੂੰਬਾ ਹੋਏ ਕਿੰਨੇ, ਕਿੰਨਾ ਕਿੰਨਾ ਲਹੂ ਡੁੱਲ੍ਹਾ,
ਹੱਟੀ ਉੱਤੇ ਬੈਠ ਕੇ ਹਿਸਾਬ ਲਾਏ ਬਾਣੀਆਂ।
(ਸੇਵਕ)

ਹੋਲੇ ਸਮੇਂ ਸਾਰੇ ਸੰਸਾਰ ਤੋਂ ਨਾਮਧਾਰੀ ਸੰਗਤਾਂ ਪਧਾਰਦੀਆਂ ਹਨ। ਅੰਤਲੇ ਦਿਨ ਸਵੇਰੇ ਸਮੂਹਿਕ ਅਤੇ ਸੈਂਕੜੇ ਪਾਠਾਂ ਦੇ ਭੋਗ ਨਾਲ ਅਤੇ ਲੜਕੇ-ਲੜਕੀਆਂ ਦੇ ਸਮੂਹਿਕ ਅਨੰਦ-ਕਾਰਜਾਂ ਨਾਲ ਮੇਲੇ ਦੀ ਸਮਾਪਤੀ ਹੁੰਦੀ ਹੈ। ਨਾਮਧਾਰੀ ਹੋਲਿਆਂ ਦਾ ਕੇਵਲ ਨਾਮਧਾਰੀਆਂ ਦੇ ਜਨਜੀਵਨ ਵਿਚ ਹੀ ਅਹਿਮ ਥਾਂ ਨਹੀਂ, ਸਗੋਂ ਦੇਸ਼ ਦੇ ਵਿਕਾਸ ਵਾਸਤੇ, ਨਰੋਈ ਸੋਚ ਵਾਸਤੇ, ਕਲਾ ਦੇ ਵਿਕਾਸ ਵਾਸਤੇ ਵੀ ਇਹਨਾਂ ਦੇ ਨਿੱਗਰ ਯੋਗਦਾਨ ਪਾਇਆ ਹੈ।

❖❖

# ਵੱਡੇ ਪ੍ਰਤਾਪ ਵਾਲੇ—ਸਤਿਗੁਰੂ ਪ੍ਰਤਾਪ ਸਿੰਘ ਜੀ

—ਕੁਲਵੰਤ ਸਿੰਘ, ਚੰਡੀਗੜ੍ਹ

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਥਾਪਤ ਕੀਤੇ ਹੋਏ ਨਾਮਧਾਰੀ ਸੰਤ ਖਾਲਸਾ ਦੇ ਤੀਜੇ ਰਹਿਨੁਮਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਵਨ ਕੌਰ ਜੀ ਦੇ ਘਰ ਮਾਰਚ ੧੮੯੦ ਈਸਵੀ ਵਿੱਚ ਭੈਣੀ ਸਾਹਿਬ ਵਿਖੇ ਹੋਇਆ। ਇਨ੍ਹਾਂ ਦੇ ਜਨਮ ਬਾਰੇ ਸੁਣਕੇ ਸਤਿਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਸੀ ਕਿ ਵੱਡੇ ਪ੍ਰਤਾਪ ਵਾਲਾ ਆਇਆ ਹੈ। ਏਸੇ ਬਚਨ ਸਦਕਾ ਉਨ੍ਹਾਂ ਦਾ ਨਾਮ ਪ੍ਰਤਾਪ ਸਿੰਘ ਹੀ ਰਖਿਆ ਗਿਆ। ਸਮੇਂ ਦੇ ਇਤਿਹਾਸ ਨੇ ਇਹ ਸਿੱਧ ਕਰ ਦਿਤਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚਮੁੱਚ ਹੀ ਬਹੁਤ ਵੱਡੇ ਪ੍ਰਤਾਪ ਵਾਲੇ ਮਹਾਂ ਪੁਰਸ਼ ਸਨ। ਇਨ੍ਹਾਂ ਦੇ ਜਨਮ ਤੋਂ ਅਗਲੇ ਦਿਨ ਹੀ ਭੈਣੀ ਸਾਹਿਬ ਗੁਰਦੁਆਰੇ ਦੇ ਦੁਆਰ ਤੋਂ ਪੁਲਿਸ ਦਾ ਪਹਿਰਾ ਉਠਾ ਲਿਆ ਗਿਆ ਤੇ ਪੁਲਿਸ ਬਹੁਤ ਦੂਰ ਚਲੀ ਗਈ। ਇਸ ਤੋਂ ਇਲਾਵਾ ਅੰਗਰੇਜ਼ ਸਰਕਾਰ ਨੇ ਜੋ ਸਖਤ ਪਾਬੰਦੀਆਂ ਨਾਮਧਾਰੀਆਂ ਉੱਤੇ ਲਗਾਈਆਂ ਹੋਈਆਂ ਸਨ ਕਾਫੀ ਨਰਮ ਕਰ ਦਿਤੀਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਪਨ ਤੋਂ ਹੀ ਬੜੇ ਹੋਣਹਾਰ, ਮਿੱਠ ਬੋਲੜੇ ਤੇ ਹਰ ਗੱਲ ਨੂੰ ਬੜੀ ਡੂੰਘਿਆਈ ਤਕ ਸਮਝਣ ਦੇ ਆਦੀ ਸਨ। ੨੦ ਸਾਲ ਦੀ ਉਮਰ ਤਕ ਪਹੁੰਚਦਿਆਂ ਆਪ ਨੇ ਆਮ ਪੜ੍ਹਾਈ ਤੋਂ ਇਲਾਵਾ ਸਿੱਖ ਧਰਮ ਦੇ ਨਾਲ ਨਾਲ ਦੂਸਰੇ ਧਰਮਾਂ ਦਾ ਵੀ ਬੜੀ ਗਹਿਰੀ ਦਿਲਚਸਪੀ ਨਾਲ ਅਧਿਐਨ ਕੀਤਾ। ਆਪ ਨੇ ਸੰਗੀਤ ਵਿਦਿਆ ਤੇ ਘੋੜ ਸਵਾਰੀ ਵਿੱਚ ਵੀ ਨਿਪੁੰਨਤਾ ਹਾਸਲ ਕੀਤੀ। ਆਪ ਆਪਣੇ ਪਿਤਾ ਸਤਿਗੁਰੂ ਹਰੀ ਸਿੰਘ ਜੀ ਦੇ ਅਕਾਲ ਚਲਾਣੇ ਉਪਰੰਤ ੧੯੦੯ ਈਸਵੀ ਵਿੱਚ ਗੱਦੀ ਤੇ ਬੈਠੇ। ਆਪ ਜੀ ਦੀ ਗੁਰਗੱਦੀ- ਨਸ਼ੀਨੀ ਸਮੇਂ ਭੈਣੀ ਸਾਹਿਬ ਵਿਖੇ ਸੰਗਤਾਂ ਦਾ ਬਹੁਤ ਵੱਡਾ ਇੱਕਠ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਰ ਜਵਾਨੀ ਵਿੱਚ ਗੁਰਗੱਦੀ ਦੀ ਜ਼ਿੰਮੇਂਵਾਰੀ ਸੰਭਾਲੀ। ਉਨ੍ਹਾਂ ਨੇ ਨਾਮ ਬਾਣੀ, ਧਰਮ ਪ੍ਰਚਾਰ ਤੇ ਸੰਗੀਤ ਦਾ ਪ੍ਰਵਾਹ ਨਾ ਸਿਰਫ਼ ਪਹਿਲਾਂ ਚੱਲ ਰਹੀ ਪ੍ਰੰਪਰਾ ਅਨੁਸਾਰ ਹੀ ਚਲਾਇਆ ਬਲਕਿ ਇਸ ਵਿੱਚ ਬੇਓੜਕ ਵਾਧਾ ਕੀਤਾ। ਹਕੂਮਤ ਵੱਲੋਂ ਲਗਾਈਆਂ ਗਈਆਂ ਪਾਬੰਦੀਆਂ ਦੇ ਬਾਵਜੂਦ ਸਿੱਖ ਧਰਮ ਦਾ ਪ੍ਰਚਾਰ



ਪੂਰੀ ਸੁਚੱਜਤਾ ਤੇ ਦ੍ਰਿੜ੍ਹਤਾ ਨਾਲ ਕਰਦੇ ਰਹੇ। ਨਾਮਧਾਰੀ ਜੱਥੇਬੰਦੀ ਨੂੰ ਮਜ਼ਬੂਤ ਕੀਤਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਾਏ ਹੋਏ ਅਸੂਲਾਂ ਤੇ ਪੂਰੀ ਤਰ੍ਹਾਂ ਪਹਿਰਾ ਦਿੱਤਾ। ਭੈਣੀ ਸਾਹਿਬ ਵਿਖੇ ਸਾਧਾਰਨ ਤੇ ਅਖੰਡ ਪਾਠਾਂ ਦੀਆਂ ਲੜੀਆਂ ਹਮੇਸ਼ਾ ਚਲਦੀਆਂ ਰਹਿੰਦੀਆਂ ਤੇ ਗੁਰੂ ਦਾ ਲੰਗਰ ਵੀ ੨੪ ਘੰਟੇ ਖੁਲ੍ਹਾ ਰਹਿੰਦਾ, ਜਿੱਥੇ ਕਿਸੇ ਵੀ ਵਿਅਕਤੀ ਨੂੰ ਬਿਨਾਂ ਜ਼ਾਤ ਧਰਮ ਦੇ ਵਿਤਕਰੇ ਦੇ ਹਰ ਸਮੇਂ ਪ੍ਰਸ਼ਾਦਾ ਮਿਲ ਸਕਦਾ ਸੀ।

ਦੇਸ਼ ਨੂੰ ਆਜ਼ਾਦ ਕਰਾਣ ਲਈ ਜੋ ਜਦੋਜਹਿਦ ਚਲ ਰਹੀ ਸੀ, ਆਪ ਨੇ ਉਸ ਵਿੱਚ ਵੀ ਪੂਰਾ ਸਾਥ ਦਿੱਤਾ। ਉਸ ਸਮੇਂ ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਕਾਂਗਰਸ ਪਾਰਟੀ ਵੱਲੋਂ ਇਸ ਸੰਗਰਾਮ ਵਿੱਚ ਭਰਪੂਰ ਹਿੱਸਾ ਪਾਇਆ ਜਾ ਰਿਹਾ ਸੀ। ਸਤਿਗੁਰੂ ਪ੍ਰਤਾਪ ਸਿੰਘ ਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਇਸ ਵਿੱਚ ਪੂਰਾ ਯੋਗਦਾਨ ਦਿੱਤਾ। ਅੰਗਰੇਜ਼ ਸਰਕਾਰ ਵਲੋਂ ਇਸ ਜਦੋਜਹਿਦ ਨੂੰ ਫੇਲ੍ਹ ਕਰਨ ਦੀ ਪੂਰੀ

ਕੋਸ਼ਿਸ਼ ਕੀਤੀ ਜਾ ਰਹੀ ਸੀ। ਰਜਵਾੜਾਸ਼ਾਹੀ ਤੇ ਵੱਡੇ ਵੱਡੇ ਜਗੀਰਦਾਰ ਸਰਕਾਰ ਦੇ ਪਿਠੂ ਬਣੇ ਹੋਏ ਸਨ, ਜੋ ਆਜ਼ਾਦੀ ਦੀ ਲਹਿਰ ਵਿੱਚ ਵੱਡੀਆਂ ਰੁਕਾਵਟਾਂ ਸਿੱਧ ਹੋ ਰਹੇ ਸਨ।

੧੯੧੪ ਈਸਵੀ ਦੀ ਪਹਿਲੀ ਵਡੀ ਜੰਗ ਸਮੇਂ ਜਗੀਰਾਂ ਦਾ ਲਾਲਚ ਦੇ ਕੇ ਅੰਗਰੇਜ਼ੀ ਸਰਕਾਰ ਨੇ ਸਤਿਗੁਰੂ ਜੀ ਪਾਸੋਂ ਫੌਜ ਵਿੱਚ ਭਰਤੀ ਹੋਣ ਲਈ ਅਪੀਲ ਕਰਵਾਣੀ ਚਾਹੀ। ਸਤਿਗੁਰੂ ਜੀ ਨੇ ਇਸ ਨੂੰ ਅੰਗਰੇਜ਼ਾਂ ਦੀ ਚਾਲ ਸਮਝ ਕੇ ਇਨਕਾਰ ਕਰ ਦਿੱਤਾ। ਉਨ੍ਹਾਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਲਈ ਜੋ ਜਦੋਜਹਿਦ ਮੁੱਢ ਬੰਨ੍ਹਿਆ ਸੀ ਮੈਂ ਉਨ੍ਹਾਂ ਦੇ ਮਿਸ਼ਨ ਤੋਂ ਜ਼ਰਾ ਭਰ ਵੀ ਲਾਂਭੇ ਨਹੀਂ ਜਾ ਸਕਦਾ। ਇਸ ਨੂੰ ਆਪਣੇ ਜੀਵਨ ਦਾ ਹਿੱਸਾ ਬਣਾ ਕੇ ਕੇਸਾਂ ਸਵਾਸਾਂ ਨਾਲ ਨਿਭਾਵਾਂਗਾ।

ਕਾਂਗਰਸ ਨੇ ੧੯੨੯ ਵਿੱਚ ਜਨਰਲ ਸੈਸ਼ਨ ਲਾਹੌਰ ਵਿਖੇ ਪੰਡਤ ਜਵਾਹਰ ਲਾਲ ਨਹਿਰੂ ਜੀ ਦੀ ਪ੍ਰਧਾਨਗੀ ਹੇਠ ਕਰਨ ਦਾ ਫੈਸਲਾ ਕੀਤਾ, ਪ੍ਰੰਤੂ ਅੰਗਰੇਜ਼ੀ ਸਰਕਾਰ ਕੁਛ ਉਘੇ ਸਿੱਖ ਨੇਤਾਵਾਂ ਪਾਸੋਂ ਇਸ ਦਾ ਬਾਈਕਾਟ ਕਰਨ ਦਾ ਐਲਾਨ ਕਰਾਉਣ ਵਿੱਚ ਸਫਲ ਹੋ ਗਈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੰਗਰੇਜ਼ਾਂ ਦੀ 'ਪਾੜੋ ਤੇ ਰਾਜ ਕਰੋ' ਵਾਲੀ ਨੀਤੀ ਨੂੰ ਭਾਂਪ ਲਿਆ। ਕਾਂਗਰਸ ਦਾ ਆਜ਼ਾਦੀ ਦਾ ਘੋਲ ਸਾਰੇ ਦੇਸ਼ ਦਾ ਘੋਲ ਸੀ। ਇਸ ਜਨਰਲ ਸੈਸ਼ਨ ਦੀ ਸਫਲਤਾ ਦੇਸ਼ ਦੀ ਅਣਖ ਤੇ ਗੈਰਤ ਦੀ ਸਫਲਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਨੇ ਇਸ ਨੂੰ ਸਫਲ ਹੋਣ ਲਈ ਸੁਨੇਹੇ ਭੇਜੇ। ਉਨ੍ਹਾਂ ਨੇ ਆਪਣੇ ਚੋਟੀ ਦੇ ਬੁਲਾਰੇ ਤੇ ਬਹੁਤ ਸਾਰੇ ਘੋੜ ਸਵਾਰ ਵੀ ਭੇਜੇ। ਪੰਡਤ ਨਹਿਰੂ ਦਾ ਜਲੂਸ ਬੜਾ ਪ੍ਰਭਾਵਸ਼ਾਲੀ ਸੀ। ਉਨ੍ਹਾਂ ਦੇ ਦੋਹੀਂ ਪਾਸੀਂ ਚਿੱਟਿਆਂ ਬਸਤਰਾਂ ਵਿੱਚ ਨਾਮਧਾਰੀ ਘੋੜਿਆਂ ਤੇ ਅਸਵਾਰ ਚਲ ਰਹੇ ਸਨ। ਸਤਿਗੁਰਾਂ ਦੇ ਆਦੇਸ਼ਾਂ ਦਾ ਅਸਰ ਸੀ ਕਿ ਇਸ ਸੈਸ਼ਨ ਵਿੱਚ ਚਿੱਟੀਆਂ ਪਗੜੀਆਂ ਤੇ ਚਿੱਟੇ ਬਸਤਰਾਂ ਦਾ ਜਿਵੇਂ ਹੜ੍ਹ ਆ ਗਿਆ। ਅੰਗਰੇਜ਼ ਜੋ ਪ੍ਰਭਾਵ ਸੰਸਾਰ ਨੂੰ ਦੇਣਾ ਚਾਹੁੰਦਾ ਸੀ ਕਿ ਸਿੱਖ ਕੌਮ ਕਾਂਗਰਸ ਦਾ ਸਾਥ ਨਹੀਂ ਦੇ ਰਹੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਦਮ ਸਦਕਾ ਉਹ ਇਸ ਵਿੱਚ ਬੁਰੀ ਤਰ੍ਹਾਂ ਨਾਕਾਮ ਰਹੇ।

ਲਾਹੌਰ ਸੈਸ਼ਨ ਵਿੱਚ ਸ਼ਾਮਲ ਹੋਣ ਲਈ ਲੱਖਾਂ ਲੋਕ ਪੁਜੇ ਹੋਏ ਸਨ। ਉਨ੍ਹਾਂ ਸਭਨਾਂ ਲਈ ਲੰਗਰ ਦਾ ਪ੍ਰਬੰਧ ਮਾਤਾ ਜੀਵਨ ਕੌਰ ਜੀ ਦੀ ਦੇਖ-ਰੇਖ ਵਿੱਚ ਹੋਇਆ ਤੇ ਇਸ ਦਾ ਖਰਚ ਲਾਹੌਰ ਦੇ ਪ੍ਰਸਿੱਧ ਰਾਮਗੜ੍ਹੀਆ ਘਰਾਣੇ ਸ੍ਰ. ਗੁਰਦਿਤ ਸਿੰਘ, ਧਿਆਨ ਸਿੰਘ ਪੱਥਰਾਂ ਵਾਲਿਆਂ ਨੇ ਕੀਤਾ, ਜੋ ਸਤਿਗੁਰੂ ਪ੍ਰਤਾਪ ਸਿੰਘ ਦੇ ਅਨਿਨ ਸੇਵਕ ਸਨ। ਸੈਸ਼ਨ ਦੀ ਸਮਾਪਤੀ ਤੋਂ ਬਾਅਦ ਪੰਡਤ ਨਹਿਰੂ ਖੁਦ ਸਤਿਗੁਰਾਂ ਨੂੰ ਮਿਲਣ ਤੇ ਉਨ੍ਹਾਂ ਦਾ ਧੰਨਵਾਦ ਕਰਨ ਲਈ ਭੈਣੀ ਸਾਹਿਬ ਆਏ।

ਅੰਗਰੇਜ਼ਾਂ ਦੀਆਂ ਕੋਸ਼ਿਸ਼ਾਂ ਨਾਲ ਸਿੱਖ ਕੌਮ ਅੰਦਰ ਫੁੱਟ ਪੈ ਗਈ। ਇਕ ਅਜਿਹਾ ਧੜਾ ਬਣ ਗਿਆ ਜੋ ਰਾਤ ਦਿਨ ਅੰਗਰੇਜ਼ਾਂ ਦੇ ਗੁਣ ਗਾਉਂਦਾ ਸੀ। ਇਨ੍ਹਾਂ ਵਿੱਚ ਵਧੇਰੇ ਕਰਕੇ ਰਜਵਾੜਾਸ਼ਾਹੀ ਨਾਲ ਸੰਬੰਧਤ ਤੇ ਮੋਟੇ ਜਗੀਰਦਾਰ ਸਨ ਜਿਨ੍ਹਾਂ ਨੂੰ ਖਤਰਾ ਸੀ ਕਿ ਜੇ ਕੌਮੀ ਹਕੂਮਤ ਬਣ ਗਈ ਤਾਂ ਉਨ੍ਹਾਂ ਨੂੰ ਉਹ ਅਯਾਸ਼ੀਆਂ ਸ਼ਾਇਦ ਨਾ ਮਿਲ ਸਕਣ ਜੋ ਅੰਗਰੇਜ਼ੀ ਹਕੂਮਤ ਵੇਲੇ ਪ੍ਰਾਪਤ ਸਨ। ਦੂਜੇ ਪਾਸੇ ਉਨ੍ਹਾਂ ਸਿਰਲੱਥ ਸੂਰਮਿਆਂ ਦਾ ਧੜਾ ਸੀ ਜੋ ਦੇਸ਼ ਦੀ ਸੁਤੰਤਰਤਾ ਲਈ ਜੂਝ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਲਈ ਇਹ ਫੁੱਟ ਚਿੰਤਾ ਦਾ ਕਾਰਣ ਬਣ ਗਈ। ਉਨ੍ਹਾਂ ਨੇ ੧੩ ਅਕਤੂਬਰ, ਸੰਨ ੧੯੩੪ ਨੂੰ ਗੁਰੂ ਨਾਨਕ ਨਾਮ ਲੇਵਾ ਸਾਰੀਆਂ ਸੰਪਰਦਾਵਾਂ ਦੇ ਮੁਖੀਆਂ ਦੀ ਇੱਕ ਕਾਨਫਰੰਸ ਭੈਣੀ ਸਾਹਿਬ ਵਿਖੇ ਬੁਲਾਈ। ਇਸ ਕਾਨਫਰੰਸ ਦੀ ਪ੍ਰਧਾਨਗੀ ਪ੍ਰਸਿੱਧ ਧਾਰਮਿਕ ਸਿੱਖ ਨੇਤਾ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਨੇ ਕੀਤੀ। ਉਨ੍ਹਾਂ ਦੇ ਨਾਲ ਸਰ ਸੁੰਦਰ ਸਿੰਘ ਮਜੀਠੀਆ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਜੋਧ ਸਿੰਘ, ਪ੍ਰੋਫੈਸਰ ਤੇਜਾ ਸਿੰਘ, ਪ੍ਰਿੰਸੀਪਲ ਗੰਗਾ ਸਿੰਘ, ਗਿਆਨੀ ਸ਼ੇਰ ਸਿੰਘ, ਸਿੰਘ ਸਭਾ ਦੇ ਪ੍ਰਤੀਨਿਧ, ਨਿਰਮਲ ਮਹਾ ਮੰਡਲ, ਉਦਾਸੀਨ ਮਹਾ ਮੰਡਲ, ਦੋਵੇਂ ਅਕਾਲੀ ਦਲ, ਚੀਫ ਖਾਲਸਾ ਦੀਵਾਨ, ਬੁੱਢਾ ਦਲ ਨਿਹੰਗ ਸਿੰਘ, ਸੇਵਾ ਪੰਥੀ ਆਦਿ ਸੰਪਰਦਾਵਾਂ ਦੇ ਮੁਖੀ ਤੇ ਮਹਾਨ ਸਜਨ ਇਸ ਕਾਨਫਰੰਸ ਵਿੱਚ ਸ਼ਾਮਲ ਹੋਏ। ਰਾਧਾ ਸਵਾਮੀ ਮਹਾਰਾਜ ਸਾਵਨ ਸਿੰਘ ਜੀ ਉਚੇਚੇ ਤੌਰ ਤੇ ਪੁਜੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫਰਾਖਦਿਲੀ ਸਦਕਾ ਆਰੰਭ ਵਿੱਚ ਦਸਾਂ ਪਾਤਸ਼ਾਹੀਆਂ ਦੀ ਅਰਦਾਸ ਕੀਤੀ ਗਈ। ਕਾਨਫ੍ਰੰਸ ਦਾ ਜਲਾਲ ਵੇਖ ਕੇ ਆਪ ਦਾ ਚਿਹਰਾ ਅਥਾਹ ਖੁਸ਼ੀ ਤੇ ਚਾਅ ਨਾਲ ਖਿੜ ਉਠਿਆ। ਇਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖ ਜਗਤ ਤੇ ਵਕਾਰ ਤੇ ਗੁਰੂ ਸਾਹਿਬਾਨ ਦੇ ਸਿੱਖੀ ਮਿਸ਼ਨ ਦਾ ਵਾਸਤਾ ਦੇ ਕੇ ਪੰਥਕ ਏਕਤਾ ਲਈ ਅਪੀਲ ਕੀਤੀ। ਬਾਵਜੂਦ ਸਰਕਾਰੀ ਪਿੱਠੂਆਂ ਦੀ ਵਿਰੋਧਤਾ ਦੇ, ਇਸ ਕਾਨਫਰੰਸ ਦੇ ਬਹੁਤ ਅੱਛੇ ਨਤੀਜੇ ਨਿਕਲੇ। ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਨੇ ਆਪਣੇ ਇਕ ਲੇਖ ਵਿੱਚ ਲਿਖਿਆ ਸੀ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਰਮਾਨਤਾ, ਸਾਫ-ਦਿਲੀ, ਡੁਲ੍ਹਦੇ

ਪਿਆਰ, ਸੱਚੀ ਨੀਯਤ ਤੇ ਖੇੜ੍ਹ ਸੁਭਾ ਸਦਕਾ ਜਿਵੇਂ ਸਾਰੇ ਕੀਲੇ ਗਏ ਹੋਣ। ਕੀ ਅਕਾਲੀ ਤੇ ਕੀ ਚੀਫ ਖਾਲਸਾ ਦੀਵਾਨ ਤੇ ਹੋਰ ਸਾਰੇ ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ "ਮਹਾਰਾਜ" ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਾਏ ਜਾਂਦੇ ਸਨ।"

ਦੇਸ਼ ਦੀ ਵੰਡ ਸਮੇਂ ਪਾਕਿਸਤਾਨ ਤੋਂ ਆਏ ਸ਼ਰਨਾਰਥੀਆਂ ਦੇ ਮੁੜ ਵਸੇਬੇ ਵਾਸਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੇ ਸ਼ਲਾਘਾਯੋਗ ਕਦਮ ਪੁੱਟੇ। ਆਪ ਨੇ ਹਿਸਾਰ ਦੇ ਇਲਾਕੇ ਵਿੱਚ ਬਹੁਤ ਪਹਿਲਾਂ ਹਜ਼ਾਰਾਂ ਏਕੜ ਜ਼ਮੀਨ ਖਰੀਦ ਰੱਖੀ ਸੀ। ਉਨ੍ਹਾਂ ਨੇ ਉਸ ਜ਼ਮੀਨ ਤੇ ਸ਼ਰਨਾਰਥੀਆਂ ਨੂੰ ਵਸਾਣਾ ਸ਼ੁਰੂ ਕਰ ਦਿੱਤਾ। ਜ਼ਮੀਨ ਦੇ ਨਾਲ ਨਾਲ ਮਾਇਕ ਸਹਾਇਤਾ ਵੀ ਦਿਤੀ। ਇਸ ਤਰ੍ਹਾਂ ਇਸ ਇਲਾਕੇ ਵਿਚ ਨਾਮਧਾਰੀਆਂ ਦੇ ਕਈ ਪਿੰਡ ਆਬਾਦ ਹੋ ਗਏ। ਏਸੇ ਇਲਾਕੇ ਵਿੱਚ ਹੀ ਆਪ ਨੇ ਆਪਣੀ ਮਾਤਾ ਜੀ ਦੇ ਨਾਂ ਤੇ ਜੀਵਨ ਨਗਰ ਵਸਾਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗੀਤ ਦੇ ਬਹੁਤ ਰਸੀਆ ਸਨ। ਉਹ ਖੁਦ ਵੀ ਸੰਗੀਤ ਵਿਦਿਆ ਵਿੱਚ ਮਾਹਰ ਸਨ। ਉਨ੍ਹਾਂ ਨੇ ੧੯੪੩ ਵਿੱਚ ਇਕ ਸਰਬ ਭਾਰਤੀ ਸੰਗੀਤ ਸੰਮੇਲਨ ਭੈਣੀ ਸਾਹਿਬ ਵਿਖੇ ਕੀਤਾ ਜਿਸ ਵਿੱਚ ਦੇਸ਼ ਭਰ ਤੋਂ ਉੱਚ ਕੋਟੀ ਦੇ ਹਿੰਦੂ, ਮੁਸਲਿਮ ਤੇ ਸਿੱਖ ਸੰਗੀਤਕਾਰ ਸ਼ਾਮਲ ਹੋਏ। ਉਨ੍ਹਾਂ ਨੇ ਭੈਣੀ ਸਾਹਿਬ ਵਿਖੇ ਸਿੱਖ ਬੱਚਿਆਂ ਨੂੰ ਸੰਗੀਤ ਸਿਖਾਉਣ ਲਈ ਇਕ ਸੰਗੀਤ ਵਿਦਿਆਲਾ ਵੀ ਚਾਲੂ ਕੀਤਾ।

੧੯੪੩ ਵਿੱਚ ਆਪ ਨੇ ਇੱਕ ਹਿੰਦੂ ਸਿੱਖ ਕਾਨਫ੍ਰੰਸ ਭੈਣੀ ਸਾਹਿਬ ਵਿਖੇ ਕੀਤੀ ਜਿਸ ਦੇ ਪ੍ਰਧਾਨ ਸੇਠ ਜੁਗਲ ਕਿਸ਼ੋਰ ਬਿਰਲਾ ਸਨ। ਹਿੰਦੂਆਂ ਤੇ ਸਿੱਖਾਂ ਨੇ ਗਲਵਕੜੀਆਂ ਪਾਕੇ ਵੈਰ ਮੇਟ ਦੇਣ ਦੀਆਂ ਕਸਮਾਂ ਖਾਧੀਆਂ। ਦਿਲਾਂ ਨਾਲ ਦਿਲ ਮਿਲੇ। ਸਤਿਗੁਰੂ ਜੀ ਦੇ ਉਦਮ ਸਦਕਾ ਸਭ ਦੇ ਮਨ ਕੀਲੇ ਗਏ। ਸਾਰਿਆਂ ਮਤਾਂ ਦੇ ਪ੍ਰਚਾਰ ਢੰਗ ਨੂੰ ਇਕ ਨਵੀਂ ਸੇਧ ਦਿੱਤੀ - "ਭੰਡੋ ਕਿਸੇ ਨੂੰ ਨਾ, ਆਪਣੀਆਂ ਖੂਬੀਆਂ ਦਾ ਪ੍ਰਚਾਰ ਕਰੋ।"

ਸਤਿਗੁਰੂ ਪ੍ਰਤਾਪ ਸਿੰਘ ਜੀ ਬਹੁਪੱਖੀ ਪ੍ਰਤਿਭਾ ਦੇ ਮਾਲਕ ਸਨ। ਮਹਾਨ ਦੇਸ਼-ਭਗਤ, ਭਜਨੀਕ, ਸਮਾਜ ਸੁਧਾਰਕ, ਸੰਗੀਤ ਅਚਾਰੀਆ, ਬੜੇ ਉੱਚੇ ਆਚਰਨ ਵਾਲੇ ਮਹਾਨ ਵਿਅਕਤੀ ਸਨ। ਆਪ ੧੯੫੯ ਵਿੱਚ ੭੦ ਸਾਲ ਦੀ ਉਮਰ ਭੋਗ ਕੇ, ਸੰਸਾਰ ਨੂੰ ਸੱਚ ਦਾ ਰਾਹ ਦਿਖਾਉਂਦੇ ਹੋਏ ਪ੍ਰਮਾਤਮਾ ਵਿਚ ਅਭੇਦ ਹੋ ਗਏ।

*੨੫੧੦, ਸੈਕਟਰ ੩੭-ਸੀ, ਚੰਡੀਗੜ੍ਹ*

## ਮਾਨਾ ਵਾਲੇ ਦਾ ਹੋਲਾ

*—ਹਰਨਾਮ ਸਿੰਘ ਬਗ਼ਲੀ*

ਇਹ ਪਰਸੰਗ, ਲੋਕ ਕਵੀ ਸੰਤ ਹਰਨਾਮ ਸਿੰਘ ਪਿੰਡ ਬਗ਼ਲੀ ਦੇ ਰਚਿਤ ਸੰਤ ਖਾਲਸਾ ਵਿਚੋਂ ਲਿਆ ਗਿਆ ਹੈ। ਸੰਤ ਹਰਨਾਮ ਸਿੰਘ ਦਾ ਇਹ ਗਰੰਥ ਹਰਮਨ ਪਿਆਰਾ ਹੈ ਅਤੇ ਇਸ ਵਿਚਲੇ ਬੈਂਤ ਆਮ ਤੌਰ ਤੇ ਦੀਵਾਨਾਂ ਵਿਚ ਪ੍ਰੇਮ ਨਾਲ ਪੜ੍ਹੇ ਜਾਂਦੇ ਹਨ।

ਮਾਨਾਂ ਵਾਲੇ ਦੇ ਹੋਲੇ ਦਾ ਹਾਲ ਥੋੜ੍ਹੇ
ਇਹ ਭੀ ਸੁਣੋਂ ਲਾ ਕੇ ਜਰਾ ਧਿਆਨ ਵੀਰੋ।
ਕੱਠ ਬਹੁਤ ਭਾਰੀ ਹੋਇਆ ਓਸ ਥਾਂ ਤੇ
ਭੀੜ ਭਾੜ ਦੇ ਮਚੇ ਘਮਸਾਨ ਵੀਰੋ।
ਘੋੜਿਆਂ ਉਤੇ ਥੇ ਸਿੰਘ ਸਰਦਾਰ ਸਾਥੀ
ਹਾਥੀ ਉੱਤੇ ਸਤਿਗੁਰ ਕਲਾਵਾਨ ਵੀਰੋ।
ਖਲਕਤ ਹੋਰ ਭਾਰੀ ਪੈਦਲ ਤਰਫ ਚਾਰੋਂ
ਸਜੀ ਬਹੁਤ ਜਲੂਸ ਦੀ ਸ਼ਾਨ ਵੀਰੋ।
ਗਿਆਨੀ ਸਿੰਘ ਦੇ ਘੋੜੇ ਦੀ ਵੱਟ ਖਾ ਕੇ
ਲੜਕਾ ਮਰ ਗਿਆ ਇਕ ਨਦਾਨ ਵੀਰੋ।
ਰੰਗ ਵਿਚ ਹੀ ਆਣਕੇ ਭੰਗ ਪਿਆ
ਭਾਣਾ ਵਰਤਿਆ ਆਨ ਭਗਵਾਨ ਵੀਰੋ।
ਸੁੰਬ ਖਾਇਕੇ ਘੋੜੇ ਦਾ ਵਿਚ ਛਾਤੀ
ਲੜਕਾ ਛੱਡ ਗਿਆ ਤੁਰੰਤ ਪ੍ਰਾਨ ਵੀਰੋ।
ਮਾਈ ਬਾਪ ਉਸ ਬੱਚੇ ਦੇ ਆਣ ਓਥੇ,
ਲੱਗੇ ਮੱਛੀਆਂ ਵਾਂਗ ਤੜਫਾਨ ਵੀਰੋ।
ਤੁਹਮਤ ਥੱਪ ਕੇ ਬੱਚੇ ਦੀ ਸਤਿਗੁਰਾਂ ਤੇ
ਨਿੰਦਕ ਲੋਕ ਲੱਗੇ ਜੱਲੀ ਪਾਨ ਵੀਰੋ।
ਕਿਸੇ ਦਸਿਆ ਜਾਇਕੇ ਸਤਿਗੁਰਾਂ ਨੂੰ
ਮੁੰਡੇ ਮਰੇ ਦਾ ਕੁਲ ਬਿਆਨ ਵੀਰੋ।
ਉਠ ਬਚਿਆ ਸਤਿਗੁਰਾਂ ਹੁਕਮ ਕੀਤਾ
ਚਰਨ ਮੁੰਡੇ ਨੂੰ ਗੁਰੂ ਛੁਹਾਨ ਵੀਰੋ।
ਮੁੰਡਾ ਉੱਠ ਕੇ ਭਜਿਆ ਮਾਉਂ ਵੱਨੀ
ਖੜਾ ਦੇਖਦਾ ਕੁਲ ਜਹਾਨ ਵੀਰੋ।
ਮੋਇਆ ਹੋਇਆ ਜੀਵਾਲਿਆ ਸਤਿਗੁਰਾਂ ਨੇ
ਹੋ ਕੇ ਬਹੁਤ ਭਾਰੀ ਮੇਹਰਵਾਨ ਵੀਰੋ।
ਪੁਸਤਕ ਵਧਣ ਕਰਕੇ ਸਾਰਾ ਨਹੀਂ ਲਿਖਦਾ
ਇਹ ਹੈ ਬਹੁਤ ਵੱਡਾ ਦਾਸਤਾਨ ਵੀਰੋ।
ਸਾਰਾ ਲਿਖੂੰਗਾ ਫੇਰ ਹਰਨਾਮ ਸਿੰਘਾ
ਹਾਲੇ ਥੋੜ੍ਹਾ ਹੀ ਕਰੋ ਪਰਵਾਨ ਵੀਰੋ।

# ਭਾਈ ਘਸੀਟਾ

—ਬਲਬੀਰ ਸਿੰਘ ਕੰਵਲ

ਅੰਮ੍ਰਿਤਸਰ ਵਿੱਚ ਭਾਈ ਲਾਲ ਇਕ ਬਹੁਤ ਉੱਚ ਕੋਟੀ ਦੇ ਰਬਾਬੀ ਸਨ, ਜਿਨ੍ਹਾਂ ਦਾ ਨਾਂ ਕਦੇ ਸਾਰੇ ਹਿੰਦੁਸਤਾਨ ਵਿਚ ਗੂੰਜਦਾ ਸੀ। ਏਹੋ ਨਾਮ ਇਕ ਹੋਰ ਬੰਦੇ ਨੇ ਵੀ ਰੱਖ ਲਿਆ, ਜਿਹੜਾ ਆਪਣੇ ਕੀਰਤਨ ਦੇ ਸੰਬਧ ਵਿਚ ਇੰਡੀਆ ਦੇ ਹੁਣ ਤਕ ਕਈ ਗੇੜੇ ਲਾ ਚੁੱਕਾ ਹੈ। ਬਲਕਿ ਹੁਣ ਤੱਕ ਉਸਨੇ ਵਿਦੇਸ਼ਾਂ ਦੇ ਵੀ ਕਈ ਗੇੜੇ ਮਾਰੇ ਹਨ। ਭਾਵੇਂ ਕਿ ਉਸਦਾ ਨਾਂ ਆਸ਼ਿਕ ਅਲੀ ਹੈ (ਜਨਮ ੧੯੨੯) ਪਰ ਉਂਜ ਪਾਕਿਸਤਾਨ ਵਿਚ 'ਆਸ਼ਕੀ' ਨਾਂ ਨਾਲ ਵਧੇਰੇ ਪ੍ਰਸਿੱਧ ਹੈ। ਪਿਛਲੇ ਦਿਨੀ ਮੇਰੀਆਂ ਕੁਝ ਮੁਲਾਕਾਤਾਂ ਲੰਡਨ ਵਿਚ ਅਸਲੀ ਭਾਈ ਲਾਲ ਜੀ ਦੇ ਬੇਟੇ ਉਸਤਾਦ ਗੁਲਾਮ ਹੁਸੈਨ 'ਸਗਨ' ਨਾਲ ਹੋਈਆਂ। ਜਦ ਹੀ ਇਸ ਅਸਲੀ ਨਕਲੀ ਨਾਂ ਦਾ ਜ਼ਿਕਰ ਛਿੜਿਆ, ਉਹ ਕਿੰਨਾ ਚਿਰ ਹੀ ਠਹਾਕੇ ਮਾਰ ਮਾਰ ਹਸਦੇ ਰਹੇ। ਖੈਰ ! ਭਾਈ ਲਾਲ ਦੂਜਾ, ਇਹ ਭਾਈ ਘਸੀਟਾ ਜੀ ਦਾ ਸ਼ਾਗਿਰਦ ਹੈ। ਉਨ੍ਹਾਂ ਦੀ ਇਹ ਸ਼ਾਗਿਰਦੀ ਇਸਨੇ ਸ੍ਰੀ ਅੰਮ੍ਰਿਤਸਰ ਵਿਖੇ ੧੯੪੦ ਵਿਚ ਕੀਤੀ ਸੀ।

ਪੁਰਾਣੇ ਸਮੇਂ ਦੇ ਰਾਗੀਆਂ ਰਬਾਬੀਆਂ ਬਾਰੇ ਜ਼ਿਕਰ ਕਰਦਿਆਂ ਪ੍ਰਸਿੱਧ ਸੰਗੀਤ-ਰਸੀਏ ਭਾਈ ਅਰਦਮਨ ਸਿੰਘ ਬਾਗੜੀਆਂ ਇੰਝ ਲਿਖਦੇ ਹਨ, "ਉਨ੍ਹਾਂ ਰਤਨਾਂ ਵਿਚ ਕਈ ਰਬਾਬੀ ਵੀ ਹੁੰਦੇ ਸਨ। ਇਕ ਉਘੇ ਰਬਾਬੀ ਭਾਈ ਘਸੀਟਾ ਹੁੰਦੇ ਸਨ, ਜੋ ਸਾਡੇ ਅਕਸਰ ਆਉਂਦੇ ਘਰ ਠਹਿਰਿਆ ਕਰਦੇ ਸੀ। ਉਹ ਵੈਸੇ ਕਈ ਸਾਜ਼ ਤਬਲਾ, ਵਾਜਾ, ਤਾਊਸ ਵਗੈਰਾ ਵਜਾਉਂਦੇ ਸਨ, ਪਰ ਅਸਲ ਵਿਚ ਉਹ ਗਵੱਈਏ ਸਨ। ਉਨ੍ਹਾਂ ਵਰਗਾ ਭਰਵਾਂ ਤਰਬਾਂ ਤੇ ਵਾਲਯੂਮ ਵਾਲਾ ਗਲਾ ਮੈਂ ਅੱਜ ਤੱਕ ਹੋਰ ਕਿਸੇ ਗਵੱਈਏ ਦਾ ਨਹੀਂ ਦੇਖਿਆ। ਤਿੰਨ ਸਪਤਕਾਂ ਵਿਚ ਫਿਰ ਜਾਂਦੇ ਅਰ ਤਿੰਨ ਤਿੰਨ ਘੰਟੇ ਉਸੇ ਜ਼ੋਰ ਨਾਲ ਗਾਈ ਜਾਂਦੇ। ਪੁਰਾਣੀਆਂ ਸੰਪਰਦਾਈ ਰੀਤੀਆਂ ਅਰ ਬੰਦਸ਼ਾਂ ਦਾ ਉਨ੍ਹਾਂ ਪਾਸ ਅਮੁਕ ਖਜ਼ਾਨਾ ਸੀ। ਗਾਉਣਾ ਮੈਂ ਉਹਨਾਂ ਤੋਂ ਹੀ ਸਿੱਖਿਆ ਸੀ, ਭਾਵ ਹਾਰਮੋਨੀਅਮ ਬਜਵਾਉਣਾ ਮੈਨੂੰ ਸ੍ਰੀ ਪਿਤਾ ਜੀ ਨੇ ਛੋਟੇ ਹੁੰਦੇ ਨੂੰ ਹੀ ਸ਼ੁਰੂ ਕਰਾ ਦਿੱਤਾ ਸੀ। ਵਾਜੇ ਤੇ ਹੱਥ ਧਰਦਿਆਂ ਹੀ ਉਹਨਾਂ ਨੇ ਮੈਨੂੰ ਗੌਂਡ ਮਲ੍ਹਾਰ ਦੇ ਸੁਰਾਂ ਤੇ ਉਂਗਲਾਂ ਰਖਾਈਆਂ ਜੋ ਮੇਰੇ ਹੁਣ ਤੱਕ ਯਾਦ ਹਨ। ਮੇਰੇ ਵੱਡੇ ਭੁਜੰਗੀ ਨੂੰ ਵੀ ਸੰਗੀਤ ਵਿਦਿਆ ਦੇਣੀ ਭਾਈ ਘਸੀਟੇ ਨੇ ਹੀ ਸ਼ੁਰੂ ਕੀਤੀ ਸੀ।"*

੧੯੨੯ ਈ. ਦੀ ਗੱਲ ਹੈ ਕਿ ਆਪ ਨੇ ਆਸਾ ਦੀ ਵਾਰ ਦਾ ਤਵਾ ਰੀਕਾਰਡ ਕਰਵਾਇਆ ਸੀ, "ਨਾਨਕ ਅੰਤ ਨ ਜਾਪਨੀ, ਹਰਿ ਤਾ ਕੇ ਪਾਰਾਵਾਰ", ਅਤੇ ਉਸ ਰੀਕਾਰਡ ਦਾ ਦੂਜਾ ਪਾਸਾ ਸੀ, "ਵੱਡੇ ਕੀਆਂ ਵਡਿਆਈਆ, ਕਿਛੁ ਕਹਣਾ, ਕਹਣ ਨ ਜਾਇ॥"

ਉਨ੍ਹੀਂ ਹੀ ਦਿਨੀਂ ਭਾਈ ਛੈਲਾ ਨਾਲ ਰਲ ਕੇ ਆਪ ਨੇ 'ਪੀਲੂ' 'ਚ ਵੀ ਇਕ ਸ਼ਬਦ ਰਿਕਾਰਡ ਕਰਵਾਇਆ ਸੀ, "ਇਹ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ," ਜਿਸਦੇ ਦੂਜੇ ਪਾਸੇ ਸੀ 'ਪਹਾੜੀ' "ਹਾਲਿ ਮੁਰੀਦਾ ਦਾ....."। ਨਾਲ ਲਗਦਾ ਉਸਦੇ ਪੁੱਤਰ ਮਾਸਟਰ ਨਿਸਾਰ ਨੇ ਵੀ ਉਦੋਂ, "ਕੋਇਲ (ਕੋਇਲੀਆ) ਮੱਤ ਕਰ ਪੁਕਾਰ" 'ਮਾਂਡ' ਦਾ ਇਹ ਰੀਕਾਰਡ ਵੀ ਭਰਵਾ ਦਿੱਤਾ ਸੀ।

ਭਾਈ ਘਸੀਟਾ ਗੰਭੀਰ ਰਬਾਬੀ ਸਨ, ਸ਼ਬਦ ਕੀਰਤਨ ਬੜਾ ਮਨਮੋਹਿਕ ਕਰਦੇ, ਪਰ ਰੱਬ ਜਾਣੇ ਉਨ੍ਹਾਂ ਦੇ ਮਨ 'ਚ ਕੀ ਆਇਆ ਕਿ ਉਨ੍ਹੀਂ ਕੁ ਦਿਨੀਂ, ਕੁਝ ਹੋਰਨਾਂ ਰਬਾਬੀਆਂ ਵਾਂਗ ਉਨ੍ਹਾਂ ਤਿੰਨ ਚਾਰ ਤਵੇ, ਹਲਕੇ ਫੁਲਕੇ ਅੰਦਾਜ਼ 'ਚ ਬੋਲੀਆਂ ਦੇ ਵੀ ਭਰਵਾ ਦਿੱਤੇ ਸਨ। ਖਾਸ ਕਰਕੇ, ਉਨ੍ਹੀ ਦਿਨੀ ਆਪ ਦਾ ਇਹ ਤਵਾ ਬੜਾ ਮਕਬੂਲ ਹੋਇਆ ਸੀ, "ਕਿਹੜੇ ਯਾਰ ਦਾ ਤੱਤਾ ਦੁੱਧ ਪੀਤਾ, ਨੀ ਹਰਨਾਮ ਕੌਰ ?" (ਗਰਾਮੋਫੋਨ ਕੰਪਨੀ ਰੀਕਾਰਡ P ੩੯੫੨)

ਭਾਈ ਘਸੀਟੇ ਦਾ ਪੁੱਤਰ ਨਿਸਾਰ ਹੁਸੈਨ ਪਿੱਛੋਂ ਮਾਸਟਰ ਨਿਸਾਰ ਦੇ ਨਾਂ ਨਾਲ ਦੇਸ਼ ਭਰ ਵਿੱਚ ਪ੍ਰਸਿੱਧ ਹੋਇਆ। ਗੱਲ ਇਉਂ ਹੋਈ ਕਿ ੧੯੨੫ ਦੇ ਨੇੜੇ ਮੁੰਘੇਰ ਪਟਨਾ ਦੀ ਇਕ ਗਾਇਕਾ/ਅਦਾਕਾਰਾ, ਜਿਹੜੀ ਕਿ ਕੁਝ ਸ਼ਾਇਰੀ ਵੀ ਕਰਦੀ ਅਤੇ 'ਅਦਾ' ਤਖੱਲਸ ਹੇਠ ਲਿਖਦੀ ਵੀ ਸੀ ਇਕ ਵਾਰ ਆਪਣੀ ਥੇਟਰੀਕਲ ਕੰਪਨੀ ਲੈ ਕੇ ਜਦੋਂ ਅੰਮ੍ਰਿਤਸਰ ਆਈ ਤਾਂ ਉਹ ਇਸਦੀ ਆਵਾਜ਼ ਤੇ ਮੋਹਿਤ ਹੋ ਗਈ। ਭਾਵੇਂ ਕਿ ਕੱਜਨ ਲੇਖਕ ਨੂੰ ਰੌਸ਼ਨ ਆਰਾ ਬੇਗਮ ਮਲਕਾ-ਇ-ਮੌਸੀਕੀ ਦੇ ਦੱਸਣ ਅਨੁਸਾਰ, ਪਟਨਾ ਦੇ ਇਕ ਸਾਧਾਰਨ ਜਿਹੇ ਗਵੱਈਏ ਸਗਨ ਦੀ ਧੀ, ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਹ ਇਕ ਅਜਿਹੀ ਤ੍ਰੀਮਤ ਸੀ। ਜਿਸਨੇ ਕਿਸੇ ਸਮੇਂ ਆਪਣੇ ਰਾਗ-ਰੰਗ ਅਤੇ ਨਾਚ ਦੁਆਰਾ ਹਿੰਦੁਸਤਾਨੀ ਸਟੇਜ ਤੇ ਇਕ ਤੜਥਲੀ ਮਚਾ ਦਿੱਤੀ ਸੀ। ਉਹ ਉਸਨੂੰ ਆਪਣੇ ਨਾਲ ਪਹਿਲਾਂ ਕਲੱਕਤੇ ਫਿਰ ਬੰਬਈ ਲੈ ਗਈ। ੧੯੩੧ ਵਿੱਚ ਬੋਲਦੀਆਂ ਫਿਲਮਾਂ ਬਣਨ ਲੱਗ ਪਈਆਂ ਸਨ। ਅੱਜ ਵਾਂਗ ਪਿੱਛ-ਪਰਦਾ ਗਾਣਾ ਨਾ ਹੋਣ ਕਰਕੇ, ਪਹਿਲੀਆਂ 'ਚ ਕੇਵਲ ਉਹੋ ਜਿਹੇ ਬੰਦੇ ਨੂੰ ਹੀ ਹੀਰੋ ਲਿਆ ਜਾਂਦੀ ਸੀ, ਜਿਹੜਾ ਗਾਉਂਦਾ ਵੀ ਤੜਕਾ ਹੋਵੇ ਅਤੇ ਉਂਝ ਵੀ ਸੁਨੱਖਾ ਹੋਵੇ।

ਮਿੱਸ ਕੱਜਨ ਦੀਆਂ ਦੋ ਫਿਲਮਾਂ "ਸ਼ੀਰੀ ਫਰਿਆਦ" ਅਤੇ "ਲੈਲਾ ਮਜਨੂੰ" ਉਸ ਦੌਰ ਦੀਆਂ ਪ੍ਰਸਿੱਧ ਫਿਲਮਾਂ ਸਨ। ਉਨ੍ਹਾਂ ਦੋਹਾਂ ਫਿਲਮਾਂ ਵਿਚ ਉਹ ਆਪਣੇ ਦੌਰ ਦੇ ਸੱਭ ਤੋਂ ਪ੍ਰਸਿੱਧ ਹੀਰੋ ਮਾਸਟਰ ਨਿਸਾਰ ਨਾਲ ਹੀ ਆਈ ਸੀ। ਉਨ੍ਹਾਂ ਦਿਨਾਂ ਵਿੱਚ ਇਨ੍ਹਾਂ ਦੋਹਾਂ ਦੀ ਜੋੜੀ ਬੜੀ ਪ੍ਰਸਿੱਧ ਸੀ।

ਜਹਾਂਆਰਾ 'ਕਜਨ' ਤਾਂ ਭਰਪੂਰ ਜੁਆਨੀ 'ਚ ਹੀ ਚੜ੍ਹਾਈ ਕਰ ਗਈ, ਪਰ ਮਾਸਟਰ ਨਿਸਾਰ ਦੀ ਮੌਤ ਕਿਧਰੇ ੧੯੭੨-੭੩ 'ਚ ਹੋਈ।

---

*ਸਚਿੱਤਰ ਕੌਮੀ ਏਕਤਾ, ਨਵੀਂ ਦਿੱਲੀ-ਸਵਾ ੧੧, ੧੨ਮਈ ੧੯੭੬ ਅੰਕ।

# ਅੰਨਦਾਤਾ ਬਾਬੇ ਦੀ ਆਪਣੇ ਵਿਛੜੇ ਪਿੰਡ ਦੀ ਫੇਰੀ

—ਡਾ. ਵਰਿਆਮ ਸਿੰਘ ਸੰਧੂ

*ਭਾਰਤ ਅਤੇ ਪਾਕਿਸਤਾਨ ਦੀ ਦੋਸਤੀ-ਦੁਸ਼ਮਣੀ ਦਾ ਆਪਣਾ ਇਕ ਦੁਖਦਾਈ ਇਤਿਹਾਸ ਹੈ ਪਰ ਪੂਰਬੀ ਅਤੇ ਪੱਛਮੀ ਪੰਜਾਬ ਦੇ ਲੋਕਾਂ ਦੀਆਂ ਛਲਕਦੀ ਹੋਈਆਂ ਮੋਹ ਦੀਆਂ ਭਾਵਨਾਵਾਂ ਦੀ ਦਾਸਤਾਨ ਦਾ ਵੀ ਇਕ ਆਪਣਾ ਥਾਂ ਹੈ। ਡਾ. ਵਰਿਆਮ ਸਿੰਘ ਸੰਧੂ ਨੇ ਇਹਨਾਂ ਭਾਵਕ ਛਿਨਾਂ ਨੂੰ ਫੜਿਆ ਹੈ। ਪੰਜਾਬੀ ਟ੍ਰਿਬਿਊਨ ਵਿਚ ਹਰ ਐਤਵਾਰ ਨੂੰ ਛਪ ਰਹੀ ਲੇਖਕ ਦੀ ਪਾਕਿਸਤਾਨ ਯਾਤਰਾ ਦੀ ਲੇਖ ਲੜੀ 'ਵਗਦੀ ਏ ਰਾਵੀ' ਵਿਚੋਂ ਇਹ ਪ੍ਰਸੰਗ ਪੰਜਾਬੀ ਟ੍ਰਿਬਿਊਨ ਦੇ ਧੰਨਵਾਦ ਸਹਿਤ ਛਾਪ ਰਹੇ ਹਾਂ।* —ਸੰਪਾਦਕ

ਵੀਹ ਬਾਈ ਸਾਲ ਪਹਿਲਾਂ ਗੁਰਮੀਤ ਦਾ ਛੋਟਾ ਭਰਾ ਨਿੰਮਾ ਜਥੇ ਨਾਲ ਨਨਕਾਣੇ ਸਾਹਿਬ ਗਿਆ ਸੀ। ਨਨਕਾਣੇ ਸਾਹਿਬ ਗੁਰਦੁਆਰੇ ਦੇ ਮੁੱਖ ਗੇਟ ਦੇ ਬਾਹਰ ਸਦਾ ਵਾਂਗ ਮੁਸਲਮਾਨਾਂ ਦੀ ਭੀੜ ਇਕੱਠੀ ਸੀ। ਇਧਰੋਂ ਗਏ ਸਿੱਖ ਲਾਊਡ ਸਪੀਕਰ ਉੱਤੇ ਆਪਣੇ ਆਉਣ ਬਾਰੇ ਤੇ ਆਪਣੇ ਪਿੰਡਾਂ ਦੇ ਕਿਸੇ ਬੰਦੇ ਦੇ ਬਾਹਰ ਆਏ ਹੋਣ ਬਾਰੇ ਪੁੱਛ ਰਹੇ ਸਨ। ਬਾਹਰ ਖਲੋਤੀ ਭੀੜ ਵਿਚੋਂ ਵੀ ਮੁਸਲਮਾਨ ਭਰਾ ਵੱਖੋ-ਵੱਖਰੇ ਸਿੱਖ ਭਰਾਵਾਂ ਨੂੰ ਉਨ੍ਹਾਂ ਦੇ ਜ਼ਿਲੇ ਤੇ ਪਿੰਡ ਦਾ ਨਾਮ ਪੁੱਛ ਰਹੇ ਸਨ। ਗੁਲਾਮ ਨਬੀ ਨੇ ਆਵਾਜ਼ ਦਿੱਤੀ, "ਭਰਾਵੋ ! ਤੁਹਾਡੇ 'ਚੋਂ ਕੋਈ ਜਲੰਧਰ ਜ਼ਿਲੇ ਦਾ ਹੋਵੇ ?"

ਨਿੰਮੇ ਨੇ ਹਾਮੀ ਭਰੀ ਤਾਂ ਉਸ ਨੇ ਪਿੰਡ ਦਾ ਨਾਂ ਪੁੱਛਿਆ। "ਢੱਡਾ" ਸੁਣ ਕੇ ਗੁਲਾਮ ਨਬੀ ਨੇ ਉਤੇਜਿਤ ਹੋ ਕੇ ਉਸ ਦੀ ਬਾਂਹ ਘੁੱਟ ਕੇ ਫੜ ਲਈ।

"ਕਮਾਲ ਹੋ ਗਿਆ", ਕਹਿ ਕੇ ਉਸ ਨੇ ਨਿੰਮੇ ਨੂੰ ਬਾਹੋਂ ਫੜ ਕੇ ਭੀੜ ਤੋਂ ਪਾਸੇ ਕਰ ਲਿਆ। ਨਾਨਕ ਸਿੰਘ ਦੇ ਨਾਵਲਾਂ ਵਾਲੀ ਮੌਕਾ-ਮੇਲ ਦੀ ਜੁਗਤ ਹਕੀਕਤ ਵਿਚ ਵਾਪਰ ਗਈ। ਪਿਤਾ ਤੇ ਦਾਦੇ ਦਾ ਨਾਂ ਪੁਛਿਆ ਤਾਂ ਜਵਾਬ ਸੁਣ ਕੇ ਗੁਲਾਮ ਨਬੀ ਨੇ ਨਿੰਮੇ ਨੂੰ ਲਿਸ਼ਕਦੀਆਂ ਅੱਖਾਂ ਨਾਲ ਗਹੁ ਨਾਲ ਨਿਹਾਰਿਆ। ਇਕ ਚੌੜੀ ਤਰਲ ਮੁਸਕਰਾਹਟ ਉਸ ਦੇ ਹੋਠਾਂ ਉੱਤੇ ਫੈਲ ਗਈ। ਉਸ ਨੇ ਅੰਦਾਜ਼ਾ ਲਾ ਕੇ ਪੁੱਛਿਆ—

"ਓ ਤੂੰ ਮੀਤੋ ਤੋਂ ਛੋਟਾ ਨਿੰਮਾ ਏਂ ?"

ਨਿੰਮਾ ਹੈਰਾਨ ! ਇਹ ਉਸ ਦਾ ਜਾਣੂ ਕਿਧਰੋਂ ਨਿਕਲ ਆਇਆ। ਉਹ ਤਾਂ ਪਾਕਿਸਤਾਨ ਬਣਨ ਵੇਲੇ ਮਸਾਂ ਡੇਢ ਦੋ ਸਾਲ ਦਾ ਸੀ। ਨਿੰਮੇ ਨੇ 'ਹਾਂ' ਵਿਚ ਸਿਰ ਹਿਲਾਇਆ ਹੀ ਸੀ ਕਿ ਗੁਲਾਮ ਨਬੀ ਨੇ ਦੋਵਾਂ ਬਾਹਵਾਂ ਦਾ ਜੱਫਾ ਮਾਰ ਕੇ ਉਸ ਨੂੰ ਜ਼ਮੀਨ ਤੋਂ ਚੁੱਕ ਲਿਆ।

"ਓ ਭਲਿਆ ਲੋਕਾ ! ਓ ਭਲਿਆ ਲੋਕਾ !! ਰੱਬਾ ਤੇਰੇ ਰੰਗ ਨਿਆਰੇ ਨੇ।"

ਗੁਲਾਮ ਨਬੀ ਬੋਲੀ ਜਾ ਰਿਹਾ ਸੀ। ਉਸ ਨੂੰ ਅਚਨਚੇਤ ਜਿਵੇਂ ਕੋਈ ਦੱਬਿਆ ਖਜ਼ਾਨਾ ਮਿਲ ਗਿਆ ਸੀ ਜਿਸ ਦੀ ਚਮਕ ਵੇਖ ਕੇ ਉਹ ਚੁੰਧਿਆਇਆ ਗਿਆ। ਉਹ ਉਸ ਨੂੰ ਖਿੱਚ ਕੇ ਦੁਕਾਨ 'ਤੇ ਲੈ ਗਿਆ। ਮਿੱਟੀ ਦੇ ਭਾਂਡਿਆ ਵਿਚ ਇਕ ਸਾਫ ਥਾਂ 'ਤੇ ਬਿਠਾਇਆ। ਚਾਹ ਤੇ ਬਰਫੀ ਮੰਗਵਾ ਲਈ। ਉਹ ਇਕੱਲੇ ਇਕੱਲੇ ਜੀਅ ਦਾ ਹਾਲ ਪੁੱਛ ਰਿਹਾ ਸੀ। ਦੱਸ ਰਿਹਾ ਸੀ ਕਿ ਉਨ੍ਹਾਂ ਦਾ ਘਰ ਤਾਂ ਨਿੰਮੇ ਹੁਰਾਂ ਦੇ ਘਰ ਦੇ ਨਾਲ ਹੁੰਦਾ ਸੀ। ਐਨ ਉਨ੍ਹਾਂ ਦੇ ਗੁਆਂਢ ਵਿਚ। ਉਹਦੀ ਛੋਟੀ ਭੈਣ ਫਜ਼ਲਾਂ ਨਿੰਮੇ ਨੂੰ ਕੁੱਛੜ ਚੁੱਕ ਕੇ ਖਿਡਾਉਂਦੀ ਰਹੀ ਸੀ, ਆਪਣੇ ਛੋਟੇ ਭਰਾ ਖੁਸ਼ੀਏ ਦੇ ਨਾਲ।

"ਤੈਨੂੰ ਤਾਂ ਫਜ਼ਲਾਂ ਅਜੇ ਵੀ ਯਾਦ ਕਰਕੇ ਰੋਂਦੀ ਰਹਿੰਦੀ ਐ।"

ਫਜ਼ਲਾਂ ਨਨਕਾਣੇ ਤੋਂ ਅੱਠ ਦਸ ਮੀਲ ਦੂਰ ਵਿਆਹੀ ਹੋਈ ਸੀ। ਗੁਲਾਮ ਨਬੀ ਨੇ ਦੁਕਾਨ ਨੂੰ ਤਾਲਾ ਲਾਇਆ ਤੇ ਫਜ਼ਲਾਂ ਨੂੰ ਦੱਸਣ ਉਹਦੇ ਸਹੁਰਿਆਂ ਦੇ ਪਿੰਡ ਨੂੰ ਤੁਰ ਪਿਆ।

ਗੁਰਦੁਆਰੇ ਵਾਪਸ ਪਰਤ ਰਹੇ ਨਿੰਮੇ ਦੇ ਦਿਲ-ਦਿਮਾਗ ਵਿਚ ਗੁਲਾਮ ਨਬੀ ਦਾ ਵੇਰਵਾ ਘੁੰਮ ਰਿਹਾ ਸੀ।

"ਤੂੰ ਤੇ ਖੁਸ਼ੀਆ ਹਾਣੀ ਸਾਓ। ਫਜ਼ਲਾਂ ਉਦੋਂ ਅੱਠਾਂ-ਦਸਾਂ ਸਾਲਾਂ ਦੀ ਸੀ। ਤੇਰੀ ਮਾਂ ਚੰਨੋ ਨੇ ਖੇਤਾਂ ਨੂੰ ਜਾਣਾ ਤੇ ਤੈਨੂੰ ਸਾਡੇ ਘਰ ਫੜਾ ਜਾਣਾ। ਫਜ਼ਲਾਂ ਨੇ ਤੁਹਾਨੂੰ ਦੋਹਾਂ ਨੂੰ ਢਾਕੇ ਲਾਈ ਫਿਰਨਾ। ਜਦੋਂ ਰੌਲਿਆਂ ਵਿਚ ਤੇਰੇ ਵਡੇਰੇ ਸਾਨੂੰ ਕਾਕੀ ਪਿੰਡ ਕੈਂਪ ਵਿਚ ਛੱਡ ਗਏ ਤਾਂ ਫਜ਼ਲਾਂ ਰੋਇਆ ਕਰੇ। ਅਖੇ, 'ਮੈਂ ਨਿੰਮੇ ਨੂੰ ਮਿਲਣ ਜਾਣੈ...।' ਅੱਗੋਂ ਕਹਿਰ ਇਹ ਹੋਇਆ ਕਿ ਪਾਕਿਸਤਾਨ ਆਉਂਦਿਆਂ ਖੁਸ਼ੀਆ ਬੀਮਾਰ ਹੋ ਕੇ ਰਾਹ ਵਿਚ ਹੀ ਮਰ ਗਿਆ ਤਾਂ ਫਜ਼ਲਾਂ ਨੇ ਦੁੱਖ ਆਪਣੀ ਹਿੱਕ ਨਾਲ ਲਾ ਲਿਆ। ਰੋਇਆ ਕਰੇ ਤੇ ਆਖਿਆ ਕਰੇ,

ਇਕ ਮੇਰਾ ਵੀਰ ਰੱਬ ਨੇ ਖੋਹ ਲਿਆ। ਦੂਜਾ ਮੈਥੋਂ ਵਿਛੜ ਗਿਆ। ਰੱਬ ਵਲੋਂ ਖੋਹਿਆ ਵੀਰ ਤਾਂ ਮਿਲ ਨਹੀਂ ਸਕਦਾ। ਮੇਰਾ ਵਿਛੜਿਆ ਵੀਰ ਹੀ ਮੈਨੂੰ ਮਿਲਾ ਦਿਓ।"

ਨਿੰਮੇ ਨੂੰ ਤਾਂ ਇਨ੍ਹਾਂ ਗੱਲਾਂ ਦਾ ਪਤਾ ਹੀ ਨਹੀਂ ਸੀ। ਮੁਸਲਮਾਨਾਂ ਦੇ ਗੁਆਂਢੀ ਹੋਣ ਤੇ ਆਪਸੀ ਸਾਂਝ ਦੀਆਂ ਗੱਲਾਂ ਤਾਂ ਉਸ ਨੇ ਸੁਣੀਆਂ ਹੋਈਆਂ ਸਨ ਪਰ ਕੋਈ ਉਸ ਵਾਸਤੇ ਇੰਜ ਵੀ ਲੁਛਦਾ ਤੜਪਦਾ ਹੋਵੇਗਾ, ਉਹਦੇ ਤਾਂ ਸੁਪਨੇ ਵਿਚ ਵੀ ਚਿੱਤ-ਖਿਆਲ ਨਹੀਂ ਸੀ ਆਇਆ।

ਗੁਲਾਮ ਨਬੀ ਨੇ ਫਜ਼ਲਾਂ ਦੇ ਪਿੰਡ ਜਾ ਕੇ ਦੱਸਿਆ ਕਿ ਦੱਬੇ ਤੋਂ ਤੇਰਾ ਵੀਰ ਨਿੰਮਾ ਆਇਆ ਹੈ ਤਾਂ ਉਹ ਉਸੇ ਵੇਲੇ ਉੱਡਦੀ ਹੋਈ ਆਪਣੇ ਪਤੀ ਨੂੰ ਲੱਭਣ ਦੌੜੀ। ਉਸ ਦਾ ਪਤੀ ਟਾਂਗਾ ਵਾਹੁੰਦਾ ਸੀ। ਟਾਂਗਾ ਸਵਾਰੀਆਂ ਨਾਲ ਭਰਿਆ ਖੜਤਾ ਸੀ। ਕਹਿਣ ਲੱਗੀ, "ਸਵਾਰੀਆਂ ਲਾਹ ਦੇ ਤੇ ਟਾਂਗਾ ਹੁਣੇ ਨਨਕਾਣੇ ਨੂੰ ਮੋੜ।"

ਸਵਾਰੀਆਂ ਜਿੱਦ ਕਰਨ ਲੱਗੀਆਂ ਤਾਂ ਕਹਿੰਦੀ "ਮੇਰਾ ਪੁੱਤ ਆਇਆ...ਸਦੀਆਂ ਦੇ ਵਿਛੋੜੇ ਪਿਛੋਂ, ਮੈਂ ਉਹਨੂੰ ਮਿਲਣੈ।"

ਨਨਕਾਣੇ ਪਹੁੰਚ ਕੇ ਪੁਲੀਸ ਨੂੰ ਆਖ ਕੇ ਨਿੰਮੇ ਨੂੰ ਗੁਰਦੁਆਰੇ ਤੋਂ ਬਾਹਰ ਬੁਲਾ ਲਿਆ। ਛਮ ਛਮ ਅੱਥਰੂ ਕੇਰਦੀ ਫਜ਼ਲਾਂ ਨੇ ਪਹਿਲਾਂ ਤਾਂ ਨਿੰਮੇ ਨੂੰ ਆਪਣੇ ਕਲੇਜੇ ਨਾਲ ਘੁੱਟਿਆ ਤੇ ਫਿਰ ਸੜਕ 'ਤੇ ਹੀ ਇਕ ਪਾਸੇ ਬੈਠ ਕੇ ਨਿੰਮੇ ਨੂੰ ਆਪਣੀ ਗੋਦ ਵਿਚ ਬਿਠਾ ਲਿਆ।

ਇਕ ਅਜੀਬ ਝਾਕੀ ਸੀ ਵੇਖਣ ਵਾਲਿਆਂ ਲਈ। ਲੰਮਾ-ਝੰਗਾ ਮਰਦ ਮਾਹਣੂ ਇਕ ਔਰਤ ਦੀ ਗੋਦ ਵਿਚ ਬੈਠਾ ਹੋਇਆ। ਨਿੰਮੇ ਨੂੰ ਪਿਆਰ ਵੀ ਆਇਆ। ਸੰਗ ਵੀ ਆਈ। ਕਹਿਣ ਲੱਗਾ, "ਭੈਣ ! ਤੈਨੂੰ ਭਾਰ ਨਹੀ ਲੱਗਦਾ।"

ਫਜ਼ਲਾਂ ਨੇ ਨਿੰਮੇ ਦਾ ਮੱਥਾ ਚੁੰਮਿਆ, "ਨਹੀਂ ਵੇ ! ਮੇਰੇ ਚੰਨਾ ! ਮੈਨੂੰ ਤਾਂ ਤੂੰ ਅਜੇ ਵੀ ਓਡਾ-ਕੇਡਾ ਲੱਗਦਾ ਏਂ। ਫੁੱਲਾਂ ਵਰਗਾ। ਮੇਰਾ ਨਿੱਕਾ ਜਿਹਾ ਛਿੰਦਾ ਵੀਰ।"

ਗੁਲਾਮ ਨਬੀ ਨੇ ਉਠਾਇਆ ਤੇ ਉਨ੍ਹਾਂ ਨੂੰ ਲੈ ਕੇ ਦੁਕਾਨ 'ਤੇ ਗਿਆ। ਫਜ਼ਲਾਂ ਕੋਲ ਪੁੱਛਣ ਲਈ ਹਜ਼ਾਰਾਂ ਸਵਾਲ ਸਨ। ਨਿੰਮੇ ਦੇ ਪਰਿਵਾਰ ਬਾਰੇ। ਆਂਢ ਗੁਆਂਢ ਬਾਰੇ, ਪਿੰਡ ਬਾਰੇ। ਆਪਣੀਆਂ ਉਸ ਵੇਲੇ ਦੀਆਂ ਸਹੇਲੀਆਂ ਬਾਰੇ। ਤੇ ਫਿਰ ਉਹ ਉਨ੍ਹਾਂ ਸਮਿਆਂ ਵਿਚ ਗੁਆਚ ਗਈ।

"ਭਾਬੀ ਚੰਨੋ ਨੇ ਤੈਨੂੰ ਫੜਾ ਜਾਣਾ ਪਰ ਨਾਲ ਪੱਕੀ ਕਰਨੀ ਕਿ ਤੈਨੂੰ ਖਾਣ ਨੂੰ ਕੁਝ ਦਿਆਂ ਨਾ। ਪਰ ਮੈਂ ਖੁਸ਼ੀਏ ਨੂੰ ਖਾਣ ਨੂੰ ਦੇਣਾ ਤਾਂ ਤੈਨੂੰ ਵੀ ਦੇ ਦੇਣਾ। ਪਿਛੋਂ ਤੇਰਾ ਮੂੰਹ ਸਾਫ ਕਰ ਦੇਣਾ। ਇਕ ਵਾਰ ਕੀ ਹੋਇਆ ! ਮੈਂ ਤੈਨੂੰ ਖੁਆ ਕੇ ਹਟੀ ਕਿ ਭਾਬੀ ਚੰਨੋ ਆ ਗਈ। ਤੇਰਾ ਮੂੰਹ ਲਿਬੜਿਆ ਰਹਿ ਗਿਆ। ਚੰਨੋ ਨੂੰ ਪਤਾ ਲੱਗ ਗਿਆ। ਇਸ ਗੱਲੋਂ ਚੰਨੋ ਨੇ ਮੈਨੂੰ ਕੁੱਟਿਆ" ਫਜ਼ਲਾਂ ਉੱਚੀ ਉੱਚੀ ਹੱਸਣ ਲੱਗੀ।

ਨਿੰਮਾ ਪਿੰਡ ਆਇਆ ਤਾਂ ਉਹਦੀਆਂ ਗੱਲਾਂ ਸੁਣਨ ਲਈ ਆਂਢ-ਗੁਆਂਢ 'ਕੱਠਾ ਹੋ ਗਿਆ। ਸਭ ਨੂੰ ਉਹ ਪੁਰਾਣੇ ਦਿਨ ਯਾਦ ਆ ਗਏ।

ਲਾਇਲਪੁਰ ਨੂੰ ਜਾਣ ਵਾਲੀ ਮੁੱਖ ਸੜਕ 'ਤੇ ਪੁੱਜਣ ਲਈ ਕਾਰ ਪਿੰਡਾਂ ਵਿਚੋਂ ਆਪਣਾ ਰਸਤਾ ਤਲਾਸ਼ਦੀ ਤੁਰੀ ਜਾ ਰਹੀ ਸੀ। ਅਸੀਂ ਅੱਪਰ ਗੁਗੇਰਾ ਬਰਾਂਚ ਨਹਿਰ ਉੱਤੋਂ ਗੁਜ਼ਰੇ। ਇਸ ਨਹਿਰ ਨਾਲ ਸਬੰਧਤ ਹੀ ਸੀ ਕੁਲਵੰਤ ਸਿੰਘ ਵਿਰਕ ਦੀ ਕਹਾਣੀ 'ਮੁਰਦੇ ਦੀ ਤਾਕਤ।'

ਪਹਾੜੀ ਕਿੱਕਰ ਆਮ ਸੀ ਤੇ ਤੀਹ ਚਾਲੀ ਸਾਲ ਪਹਿਲਾਂ ਸਾਡੇ ਪੰਜਾਬ ਵਾਂਗ ਬੰਜਰ, ਕੱਲਰੀ ਤੇ ਬਰਾਨੀ ਖਾਲੀ ਜ਼ਮੀਨ ਵੀ ਵਿਚ ਵਿਚ ਦਿਖਾਈ ਦੇ ਰਹੀ ਸੀ। ਜਿਥੇ ਨਹਿਰੀ ਪਾਣੀ ਪੈਂਦਾ ਸੀ, ਉਥੇ ਫਟਕਾਂ ਨਿਸਬਤਨ ਚੰਗੀਆਂ ਸਨ। ਖਾਲ ਵੀ ਪੱਕੇ ਕੀਤੇ ਹੋਏ ਸਨ। ਯੋਜਨਾਬੰਦੀ ਦੇ ਪੱਖੋਂ ਖਾਲ ਪੱਕੇ ਕਰਨ ਵਾਲੀ ਗੱਲ ਵੀ ਮੈਨੂੰ ਚੰਗੀ ਲੱਗੀ। ਖਾਲਾਂ ਨੂੰ ਪੱਕੇ ਕਰਨ ਲਈ ਸਰਕਾਰ ਅਤੇ ਕਿਸਾਨ ਅੱਧੋ-ਅੱਧ ਖਰਚਾ ਕਰਦੇ ਹਨ। ਇਸ ਖਰਚੇ ਵਿਚ ਖਾਲ ਬਣਾਉਣ ਦੀ ਲੇਬਰ ਦਾ ਖਰਚਾ ਕਿਸਾਨ ਨੇ ਅਦਾ ਕਰਨਾ ਹੁੰਦਾ ਹੈ, ਕਿਉਂਕਿ ਖਾਲ ਉਸ ਦੇ ਆਪਣੇ ਖੇਤਾਂ ਨੂੰ ਜਾਣਾ ਹੁੰਦਾ ਹੈ, ਇਸ ਲਈ ਸਰਕਾਰੀ ਕਰਮਚਾਰੀ ਤੇ ਉਹ ਆਪ ਮਿਲ ਕੇ ਖਾਲ ਦੀ ਉਸਾਰੀ ਕਰਵਾਉਂਦੇ ਹਨ। ਇਸ ਸੂਰਤ ਵਿਚ ਉਹ ਖਾਲ ਨੂੰ ਆਪਣੀ ਜ਼ਿੰਮੇਵਾਰੀ 'ਤੇ ਚੰਗੀ ਤਰ੍ਹਾਂ ਪੱਕਾ ਕਰਵਾਉਂਦੇ ਹਨ। ਨਾ ਹੀ ਮਾੜਾ ਮੈਟੀਰੀਅਲ ਲੱਗਣ ਦਿੰਦੇ ਹਨ ਤੇ ਨਾ ਹੀ ਘੱਟ। ਕਰਮਚਾਰੀਆਂ ਨਾਲ ਮਿਲ ਕੇ 'ਵਿਚੋਂ ਖਾਣ ਦੀ' ਗੁੰਜਾਇਸ਼ ਹੀ ਨਹੀਂ ਰਹਿੰਦੀ। ਮਾੜੇ ਖਾਲ ਬਣਵਾ ਕੇ ਤੇ ਰੁਲਕੇ ਜੇ ਉਹ ਖਾਵੇਗਾ ਤਾਂ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਿਹਾ ਹੋਵੇਗਾ।

ਖੇਤਾਂ ਵਿਚ ਬੰਦਿਆਂ ਦੇ ਨਾਲ ਔਰਤਾਂ ਵੀ ਕੰਮ ਕਰ ਰਹੀਆਂ ਸਨ।

"ਲਓ ਜੀ ! ਆਪਾਂ ਫੈਸਲਾਬਾਦ ਵਾਲੀ ਸੜਕ 'ਤੇ ਆ ਪੁੱਜੇ ਆਂ", ਰਾਇ ਸਾਹਿਬ ਨੇ ਮੁੱਖ ਸੜਕ 'ਤੇ ਕਾਰ ਮੋੜਦਿਆਂ ਆਖਿਆ ਤਾਂ ਪ੍ਰੇਮ ਸਿੰਘ ਕਹਿਣ ਲੱਗਾ, "ਰਾਇ ਸਾਹਿਬ ! ਫੈਸਲਾਬਾਦ ਨਾ ਆਖੋ ਮੇਰੇ ਲਾਇਲਪੁਰ ਨੂੰ। ਇਹਨੂੰ ਲਾਇਲਪੁਰ ਹੀ ਰਹਿਣ ਦਿਓ।"

ਇਕ ਪਲ ਰੁਕ ਕੇ ਬੋਲਿਆ, "ਸਾਨੂੰ ਪੁੱਛਿਆ ਬਗੈਰ

ਕਿਉਂ ਨਾਂ ਰੱਖਿਆ ਇਸ ਦਾ ਫੈਸਲਾਬਾਦ ?" ਭਾਵੁਕ ਆਵੇਸ਼ ਵਿਚ ਉਹ ਭੁੱਲ ਚੁੱਕਾ ਸੀ ਕਿ ਉਹ ਕੀ ਆਖ ਰਿਹਾ ਹੈ। ਉਹ ਇਸ ਵੇਲੇ ਦਿਮਾਗ ਦੀ ਥਾਂ ਦਿਲ ਤੋਂ ਬੋਲ ਰਿਹਾ ਸੀ। ਸਾਨੂੰ ਉਸ ਦੀ ਇਸ ਭਾਵੁਕਤਾ 'ਤੇ ਲਾਡ ਆ ਰਿਹਾ ਸੀ। ਅਸੀਂ ਉਸ ਦੀ ਅਜੀਬ ਮੰਗ ਉੱਤੇ ਹੱਸੇ ਕਿ ਲਾਇਲਪੁਰ ਦਾ ਨਾਂ ਫੈਸਲਾਬਾਦ ਰੱਖਣ ਸਮੇਂ ਭਲਾ ਉਸ ਨੂੰ ਕਿਉਂ ਤੇ ਕਿਵੇਂ ਪੁੱਛਿਆ ਜਾ ਸਕਦਾ ਸੀ। ਉਸ ਨੇ ਅੱਗੋਂ ਹੱਸ ਕੇ ਕਿਹਾ, "ਬੈਠ ਉਏ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ, ਵਲਵਲੇ ਦੇ ਦੇਸ਼ ਸਾਡੀਆਂ ਲੱਗੀਆ ਨੇ ਯਾਰੀਆਂ।"

ਅਨਵਰ ਨੇ ਉਸ ਦਾ ਵਲਵਲਾ ਸਮਝ ਲਿਆ ਸੀ। ਕਹਿਣ ਲੱਗਾ, "ਟੋਬਾ ਟੇਕ ਸਿੰਘ ਦਾ ਵੀ ਨਾਂ ਬਦਲਣ ਲੱਗੇ ਸਨ। ਨਾਂ ਬਦਲਣ ਤੋਂ ਪਹਿਲਾਂ ਗਵਰਨਰ ਜੀਲਾਨੀ ਨੇ ਪਿੰਡ ਦੇ ਨਾਮ ਦੀ ਤਵਾਰੀਖ ਪੁੱਛੀ ਤਾਂ ਪਤਾ ਲੱਗਾ ਕਿ ਪਹਿਲੀਆਂ ਵਿਚ ਇਸ ਇਕਲਵੰਜੇ ਰਸਤੇ 'ਤੇ ਇਕ ਟੋਭਾ ਹੁੰਦਾ ਸੀ। ਟੇਕ ਸਿੰਘ ਨਾਂ ਦਾ ਇਕ ਬਜ਼ੁਰਗ ਉਥੋਂ ਪਾਣੀ ਲਿਆ ਕੇ ਰਾਹਗੀਰਾਂ ਨੂੰ ਪਿਲਾਇਆ ਕਰਦਾ ਸੀ। ਇੰਜ ਇਸ ਪਿੰਡ ਦਾ ਨਾਂ ਟੋਬਾ ਟੇਕ ਸਿੰਘ ਪੈ ਗਿਆ। ਗਵਰਨਰ ਜੀਲਾਨੀ ਨੇ ਕਿਹਾ ਅਜਿਹੇ ਤਾਰੀਖੀ ਨਾਮ ਨੂੰ ਤਬਦੀਲ ਨਹੀਂ ਕੀਤਾ ਜਾ ਸਕਦਾ, ਜਿਸ ਨਾਲ ਏਨੀ ਚੰਗੀ ਯਾਦ ਜੁੜੀ ਹੋਈ ਏ।"

ਅਸੀਂ ਫੇਰ ਇਕ ਡੂੰਘੀ ਚੁੱਪ ਵਿਚ ਉਤਰ ਗਏ। ਗੁਰਮੀਤ ਸਿੰਘ ਢੱਡਾ ਫਿਰ ਮੇਰੇ ਚੇਤਿਆਂ 'ਚ ਬੋਲਣ ਲੱਗਾ—

ਨਿੰਮਾ ਆਇਆ, ਉਸ ਨੇ ਨਬੀ ਤੇ ਫਜ਼ਲਾਂ ਬਾਰੇ ਦੱਸਿਆ ਤਾਂ ਸਾਡਾ ਵੀ ਜਾਣ ਨੂੰ ਜੀ ਕਰ ਆਇਆ। ਮੇਰੀ ਉਨ੍ਹੀਂ ਦਿਨੀਂ ਸੂਬਾ ਕਮੇਟੀ ਦੀ ਮੀਟਿੰਗ ਆ ਗਈ। ਮੈਂ ਤਾਂ ਜਾ ਨਾ ਸਕਿਆ ਪਰ ਮੇਰੀ ਘਰ ਵਾਲੀ ਗਈ ਜਥੇ ਨਾਲ। ਉਹ ਫਜ਼ਲਾਂ ਲਈ ਸ਼ਾਲ ਤੇ ਹੋਰ ਚੀਜ਼ਾਂ ਲੈ ਕੇ ਗਈ। ਉਸ ਨੇ ਤੁਰਨ ਲੱਗੀ ਮੇਰੀ ਘਰਵਾਲੀ ਨੂੰ ਕੜਾਹ ਬਣਾ ਕੇ ਦਿੱਤਾ। ਪਿੰਡ ਦੀਆਂ ਗੱਲਾਂ ਕਰ ਕਰ ਰੋਂਦੀ ਰਹੀ। ਅਖੇ ਮੇਰਾ ਪਿੰਡ ਮੈਨੂੰ ਸੁਪਨੇ ਵਿਚ ਵੀ ਨਹੀਂ ਭੁੱਲਿਆ।"

"ਅਗਲੀ ਵਾਰ ਮੇਰਾ ਵੀ ਜੀ ਕਰ ਆਇਆ। ਮੈਂ ਚਿੱਠੀਆਂ ਲਿਖ ਦਿੱਤੀਆਂ ਆਉਣ ਦੀਆਂ। ਜਾਣ ਲੱਗਾ ਤਾਂ ਮੇਰੇ ਇਕ ਸਾਥੀ ਮਾਸਟਰ ਨੇ ਆਪਣਾ ਬਜ਼ੁਰਗ ਪਿਓ ਮੇਰੇ ਨਾਲ ਅਟੈਚ ਕਰ ਦਿੱਤਾ। ਬਜ਼ੁਰਗ ਅੱਸੀ ਸਾਲ ਦੇ ਨੇੜੇ। ਹੱਥ ਵਿਚ ਡਾਂਗ ਫੜੀ ਹੋਈ। ਮੈਂ ਡਰਾਂ ਕਿ ਹੁਣ ਮੈਂ ਤਾਂ ਇਹਦੇ ਨਾਲ ਗੁਰਦੁਆਰਿਆਂ 'ਚ ਬੱਝਾ ਰਹੂੰ ਪਰ ਗੱਡੀ ਚੜ੍ਹਨ-ਚੜ੍ਹਾਉਣ ਵਿਚ ਬੁੱਢਾ ਹਿੰਮਤੀ ਲੱਗਾ। ਲਾਹੌਰ ਅਸੀਂ ਆਪਣੇ ਪਿੰਡ ਦੇ ਕਰਮ ਸਿੰਘ ਢੱਡਾ ਦੇ ਜਾਣੂ ਪਰਿਵਾਰ ਕੋਲ ਠਹਿਰੇ। ਇਹ ਬਹੁਤ ਅਮੀਰ ਪਰਿਵਾਰ ਸੀ। ਉਨ੍ਹਾਂ ਦੀ ਨਨਕਾਣੇ ਸਾਹਿਬ ਦੇ ਬੈਂਕ ਮੈਨੇਜਰ ਨਾਲ ਵਾਕਫੀ ਸੀ। ਉਸ ਨੂੰ ਉਨ੍ਹਾਂ ਫੋਨ ਵੀ ਕਰ ਦਿੱਤਾ ਤੇ ਸਾਨੂੰ ਚਿੱਠੀ ਵੀ ਦੇ ਦਿੱਤੀ।"

"ਨਨਕਾਣੇ ਅਸੀਂ ਰੇਲਵੇ ਸਟੇਸ਼ਨ ਤੋਂ ਉਤਰ ਕੇ ਜਦੋਂ ਗੁਰਦੁਆਰੇ ਵੱਲ ਤੁਰੇ ਤਾਂ ਮੈਂ ਦੱਸੀਆਂ ਨਿਸ਼ਾਨੀਆਂ ਮੁਤਾਬਕ ਗੁਲਾਮ ਨਬੀ ਦੀ ਦੁਕਾਨ ਟੋਲਣ ਲੱਗਾ। ਉਹਦੀ ਦੁਕਾਨ ਦੇ ਅੱਗੇ ਪਿੱਪਲ ਹੈ। ਅਸੀਂ ਵੀ ਤਾੜਦੇ ਪਏ ਸਾਂ ਤੇ ਉਹ ਵੀ ਜਥੇ ਦੇ ਬੰਦਿਆਂ ਵੱਲ ਵੇਖ ਰਿਹਾ ਸੀ। ਸੁਰਮੇ ਵਾਲੀਆਂ ਅੱਖਾਂ 'ਤੇ ਨਜ਼ਰ ਗਈ ਤਾਂ ਮੈਂ ਗੁਲਾਮ ਨਬੀ ਨੂੰ ਪਛਾਣ ਲਿਆ। ਮੈਂ ਅਜੇ ਮਾੜਾ ਜਿਹਾ ਰੁਕਿਆ ਹੀ ਸਾਂ ਉਹਨੇ ਆਣ ਕੇ ਮੈਨੂੰ ਜੱਫੀ ਪਾ ਲਈ। ਕਹਿੰਦਾ, "ਮੀਨਾ ਲੱਗਦਾ ਏਂ।"

ਉਹ ਸਾਥੋਂ ਉਮਰ ਵਿਚ ਵੱਡਾ ਹੁੰਦਾ ਸੀ। ਮੈਂ ਪੁੱਛਿਆ, "ਭੈਣ ਕਿੱਥੇ ਆ ?" ਕਹਿੰਦਾ, "ਸਵੇਰੇ ਆਊਗੀ।"

ਅਗਲੇ ਦਿਨ ਫਜ਼ਲਾਂ ਆਈ। ਬੜੀ ਉੱਚੀ ਲੰਮੀ ਦਾਨਅ ਜ਼ਨਾਨੀ। ਜੱਫੀ ਪਾ ਕੇ ਮਿਲੀ। ਅਸੀ ਕੱਚੇ ਭਾਂਡਿਆਂ ਵਿਚ ਬਹਿ ਗਏ। ਕਹਿਣ ਲੱਗੀ, "ਤੇਰੀ ਸ਼ਕਲ ਤੇਰੇ ਪਿਓ ਨਾਲ ਬੜੀ ਮਿਲਦੀ ਏ। ਮੈਂ ਤਾਂ ਵਿੰਹਦਿਆਂ ਪਛਾਣ ਗਈ ਸਾਂ।"

ਮੈਂ ਉਸ ਲਈ ਲਿਆਂਦਾ ਸੂਟ, ਸ਼ਾਲ, ਚਾਹ ਅਤੇ ਬਿੰਦੀਆਂ ਦਿੱਤੀਆਂ ਤਾਂ ਆਖਣ ਲੱਗੀ, "ਆਹ ਵੇਖ ਖਾਂ ਮੇਰੀ ਭਾਬੀ ਮੈਨੂੰ ਦੇ ਕੇ ਗਈ ਸੀ ਪਿਛਲੀ ਵਾਰੀ।" ਉਸ ਨੇ ਉਤੇ ਲਿਆ ਸ਼ਾਲ ਵਿਖਾਇਆ।

ਅਸੀਂ ਰਾਤ ਨੂੰ ਗੁਰਦੁਆਰੇ ਨਹੀਂ ਸਾਂ ਠਹਿਰਦੇ। ਬੈਂਕ ਮੈਨੇਜਰ ਨੇ ਸਾਨੂੰ ਬੈਂਕ ਉਪਰਲੇ ਚੁਬਾਰੇ ਵਿਚ ਠਹਿਰਾ ਲਿਆ ਸੀ ਪਰ ਰੋਟੀ ਅਸੀਂ ਰਾਤ ਨੂੰ ਗੁਲਾਮ ਨਬੀ ਦੇ ਘਰ ਹੀ ਖਾਂਦੇ। ਉਸ ਰਾਤ ਰੋਟੀ ਤੋਂ ਪਹਿਲਾਂ ਨਬੀ ਮੈਨੂੰ ਪੁੱਛਦਾ, "ਮਾਸਟਰ ਪੀਣੀ ਆਂ ?"

ਮੈਂ ਕਿਹਾ, "ਤੁਹਾਡੇ ਤਾਂ ਮਿਲਦੀ ਨਹੀਂ। ਮਿਲ ਜੂ ?"

"ਤੂੰ ਹਾਂ ਕਰ।"

ਉਹ ਅਧੀਆ ਦੇਸੀ ਸ਼ਰਾਬ ਦਾ ਲੈ ਆਇਆ। ਅਸੀਂ ਉਹਲੇ ਹੋ ਕੇ ਬੈਠ ਕੇ ਪੀਂਦੇ ਗੱਲਾਂ ਕਰਦੇ ਰਹੇ। ਰੋਟੀ ਖਾਣ ਲੱਗੇ ਤਾਂ ਫਜ਼ਲਾਂ ਸਾਡੇ ਕੋਲ ਆਈ। ਮੈਂ ਪਿਆਰ ਨਾਲ ਆਖਿਆ, "ਆ ਭੈਣ ਰੋਟੀ 'ਕੱਠਿਆਂ ਖਾਈਏ।"

ਕਹਿਣ ਲੱਗੀ, "ਵੀਰ ! ਜੇ ਰੋਟੀ 'ਕੱਠੀ ਖਾਣੀ ਸੀ ਤਾਂ ਸਾਨੂੰ ਕੱਢਣਾ ਕਾਹਨੂੰ ਸੀ ਉਥੋਂ।"

ਮੇਰੇ ਅੰਦਰ ਬੋਲ ਰਿਹਾ ਗੁਰਮੀਤ ਢੱਡਾ ਖਾਮੋਸ਼ ਹੋ ਗਿਆ। ਉਸ ਨੂੰ ਉਦੋਂ ਵੀ ਕੋਈ ਗੱਲ ਨਹੀਂ ਸੀ ਅਹੁੜੀ ਜਦੋਂ ਫਜ਼ਲਾਂ

ਨੇ ਇਹ ਸਵਾਲ ਪਾਇਆ ਸੀ। ਇਸ ਸਵਾਲ ਦਾ ਜਵਾਬ ਲੱਭਦਿਆਂ ਲੱਭਦਿਆਂ ਹੀ ਇਕ ਤੋਂ ਦੋ ਮੁਲਕ ਬਣ ਗਏ ਸਨ ਜੋ ਅਜੇ ਵੀ ਇਕ ਦੂਜੇ ਵੱਲ ਤੋਪਾਂ ਤਾਣੀ ਖਲੋਤੇ ਸਨ। 'ਹਿੰਦੂ ਪਾਣੀ' ਤੇ 'ਮੁਸਲਮਾਨ ਪਾਣੀ' ਇਕ ਦੂਜੇ ਦਾ ਖੂਨ ਪੀਣ ਲਈ ਤਿਆਰ-ਬਰ-ਤਿਆਰ ਰਹਿੰਦੇ ਸਨ ਤੇ ਮੌਕਾ ਮਿਲਦਿਆਂ ਦੂਜੇ ਦੇ ਲਹੂ ਦਾ ਘੁੱਟ ਭਰ ਵੀ ਲੈਂਦੇ ਸਨ। ਜਵਾਬ ਤਾਂ ਪੰਜ ਸੌ ਸਾਲ ਪਹਿਲਾਂ ਹੀ ਲੱਭ ਲਿਆ ਸੀ ਬਾਬੇ ਨਾਨਕ ਨੇ—ਨਾ ਹਮ ਹਿੰਦੂ ਨਾ ਮੁਸਲਮਾਨ।

ਪਰ ਅਸੀ ਉਸ ਦੀ ਸੁਣੀ ਹੀ ਕਦੋਂ ਸੀ। ਉਹਦੇ ਚਿਹਰੇ ਦੇ ਮਾਨਵ-ਮੁਹੱਬਤ ਦੇ ਨੂਰ ਵੱਲ ਝਾਤ ਹੀ ਕਦੋਂ ਮਾਰੀ ਸੀ। ਉਹਦੀ ਬਾਣੀ ਵਿਚਲੇ ਸੱਚ ਨੂੰ ਅੱਖਾਂ ਖੋਲ੍ਹ ਕੇ ਪੜ੍ਹਿਆ ਹੀ ਕਦੋਂ ਸੀ। ਅਸੀ ਤਾਂ ਬਸ ਸ਼ਰਧਾ ਵਿਚ ਅੱਖਾਂ ਮੁੰਦ ਕੇ ਸੀਸ ਝੁਕਾ ਛੱਡਿਆ ਸੀ।

ਮੈਂ ਆਪੇ ਤੋਂ ਬਾਹਰ ਆਇਆ ਤਾਂ ਸਤਿਨਾਮ ਮਾਣਕ ਸ਼ਰਾਰਤ ਨਾਲ ਪ੍ਰੇਮ ਸਿੰਘ ਨੂੰ ਪੁੱਛ ਰਿਹਾ ਸੀ, "ਸਰਦਾਰ ਜੀ! ਤੁਹਾਡੇ ਵੇਲੇ ਕੋ-ਐਜੂਕੇਸ਼ਨ ਹੁੰਦੀ ਸੀ ?"

"ਹੁੰਦੀ ਨਹੀਂ ਸੀ, ਆਪ ਕਰ ਲਈਦੀ ਸੀ !" ਰਾਇ ਅਜ਼ੀਜ਼-ਉੱਲਾ ਨੇ ਕਿਹਾ।

ਪ੍ਰੇਮ ਸਿੰਘ ਨੇ ਮਸਤੀ ਦੇ ਆਲਮ ਵਿਚ ਸਿਰ ਹਿਲਾਇਆ। ਜਿਉਂ ਜਿਉਂ ਲਾਇਲਪੁਰ ਵੱਲ ਕਾਰ ਵਧ ਰਹੀ ਸੀ, ਉਹ ਜਿਵੇਂ ਉਸ ਪਾਸਿਓਂ ਆਉਂਦੀ ਜਨਮ-ਭੋਂ ਦੀ ਮਹਿਕ ਸੁੰਘ ਕੇ ਹੀ ਲਟਬੌਰਾ ਹੋਈ ਜਾ ਰਿਹਾ ਸੀ। ਬਹੁਤ ਹੀ ਗੰਭੀਰ। ਜ਼ਿੰਮੇਵਾਰ ਵਿਅਕਤੀ ਸਾਰੀਆਂ ਸਿਆਣਪਾਂ ਭੁੱਲ ਕੇ ਜੁਆਨੀ ਦੇ ਮੁੱਢਲੇ ਸਾਲਾਂ ਵਿਚ ਗੁਆਚ ਗਿਆ ਸੀ।

"ਤੁਸੀਂ ਸਾਂਭੋ ਆਪਣੀਆਂ ਸਿਆਣਪਾਂ ਤੇ ਬੁੱਧੀਮਾਨੀਆਂ। ਆਪਣੀਆਂ ਅਕਲਾਂ ਅਤੇ ਅਖ਼ਬਾਰਾਂ-ਕਿਤਾਬਾਂ। ਗੰਗਾ ਬਾਹਮਣੀ ਨੂੰ ਕੀ ਪਤਾ ਝਨਾਂ ਦੇ ਆਸ਼ਕਾਂ ਦੇ ਰੰਗ-ਰੱਤੇ ਦਿਲਾਂ ਦਾ। ਗੰਗਾ ਬਾਹਮਣੀ ਕੀ ਜਾਣੇ ਮੇਰੇ ਫੁੱਲ ਝਨਾਂ ਵਿਚ ਪਾਣੇ", ਪ੍ਰੇਮ ਸਿੰਘ ਨੇ ਤਸੱਲੀ ਦਾ ਡੂੰਘਾ ਸਾਹ ਭਰਿਆ।

ਪ੍ਰੇਮ ਸਿੰਘ ਦੇ ਜਨਮ-ਭੂਮੀ ਵੱਲ ਪ੍ਰਗਟਾਏ ਜਾਂਦੇ ਪਿਆਰ ਨੂੰ ਵੇਖ ਕੇ ਗੁਰਮੀਤ ਢੱਡੇ ਨਾਲ ਗਿਆ ਬਜ਼ੁਰਗ ਬਾਬਾ ਮੈਨੂੰ ਆਖ ਰਿਹੈ, "ਮੇਰੀ ਕਹਾਣੀ ਵੀ ਸੁਣਾ ਦੇ। ਮੈਂ ਤਾਂ ਚਾਲੀ ਸਾਲ ਭੁੱਜਦਾ ਰਿਹਾ ਸਾਂ ਆਪਣੇ ਪਿੰਡ ਨੂੰ ਵੇਖਣ ਲਈ।"

ਬਾਬਾ ਲਾਇਲਪੁਰ ਜ਼ਿਲੇ ਦੇ ਚੱਕ ਨੰ. ੫੬ ਦਾ ਰਹਿਣ ਵਾਲਾ ਸੀ। ਜੜ੍ਹਾਂ ਵਾਲੇ ਦੇ ਨਜ਼ਦੀਕ। ਉਹ ਵੀ ਨਨਕਾਣੇ ਦੇ ਬਹਾਨੇ ਆਪਣੇ ਪਿੰਡ ਦੇ ਪੁਰਾਣੇ ਬੇਲੀਆਂ ਨੂੰ ਮਿਲਣ ਤੇ ਜੇ ਕਿਧਰੇ ਜੁਗਾੜ ਬਣ ਜਾਵੇ ਤਾਂ ਪਿੰਡ ਦੇ ਦੀਦਾਰ ਕਰਨ ਆਇਆ ਸੀ। ਉਸ ਨੇ ਇਕ ਦੋ ਮਿੱਤਰਾਂ ਨੂੰ ਨਨਕਾਣੇ ਪੁੱਜਣ ਲਈ ਚਿੱਠੀਆਂ ਪਾਈਆਂ ਸਨ ਪਰ ਉਨ੍ਹਾਂ ਵਿਚੋਂ ਕੋਈ ਵੀ ਨਨਕਾਣੇ ਨਹੀਂ ਸੀ ਪੁੱਜਾ। ਜਦੋਂ ਉਸ ਨੇ ਗੁਰਮੀਤ ਦੇ ਗਿਰਾਈਆਂ ਨੂੰ ਇੰਜ ਮਿਲਦਿਆਂ ਵੇਖਿਆ ਤਾਂ ਤਰਲਾ ਲੈ ਕੇ ਆਖਣ ਲੱਗਾ, ਮਾਸਟਰ ਗੁਰਮੀਤ ਸਿਆਂ ! ਜਿਵੇਂ ਵੀ ਹੋਵੇ ਮੇਰੇ ਪਿੰਡ ਨੂੰ ਮੇਰਾ ਹੱਥ ਲੁਆ ਦੇਹ। ਮੈਂ ਫਿਰ ਵਾਪਸ ਨਹੀਂ ਜਾਂਦਾ। ਉਥੇ ਹੀ ਮਰ ਜਾਊਂ।

ਬਾਬਾ ਭਾਵੁਕ ਹੋ ਗਿਆ।

ਵੀਜ਼ੇ ਮੁਤਾਬਕ ਨਨਕਾਣੇ ਤੋਂ ਬਾਹਰ ਜਾਣ ਦੀ ਆਗਿਆ ਨਹੀਂ ਸੀ। ਗੁਰਮੀਤ ਸਿੰਘ ਨੇ ਜਥੇ ਨਾਲ ਗਏ ਅਫਸਰਾਂ ਨੂੰ ਪੁੱਛਿਆ ਪਰ ਆਗਿਆ ਨਾ ਮਿਲੀ। ਪਰ ਬਾਬਾ ਤਾਂ ਗਿਆ ਹੀ ਇਸੇ ਕੰਮ ਸੀ। ਵਾਰ ਵਾਰ ਆਖੇ, "ਗੁਰਮੀਤ ਸਿਆਂ ! ਕਰ ਕੋਈ ਚਾਰਾ ! ਤੇਰਾ ਬੜਾ ਪੁੰਨ ਹੋਊ।"

ਬਾਬਾ ਬਹੁਤ ਉਦਾਸ ਸੀ। ਇਕ ਪੁਲੀਸ ਅਫਸਰ ਨੇ ਜਥੇ ਦੇ ਬੰਦਿਆਂ 'ਚੋਂ ਆਵਾਜ਼ ਦੇ ਕੇ ਪੁੱਛਿਆ, "ਤੁਹਾਡੇ ਵਿਚੋਂ ਨੰਗਲ ਸਰਾਲੇ ਦਾ ਹੈ ਕੋਈ ?"

ਗੁਰਮੀਤ ਢੱਡਾ ਕਹਿਣ ਲੱਗਾ, "ਮੈਂ ਜਾਣਦਾਂ ਨੰਗਲ ਸਰਾਲੇ ਨੂੰ। ਮੈਂ ਅਲਾਵਲਪੁਰ ਪੜ੍ਹਦਾ ਰਿਹਾਂ।"

ਉਹ ਅਫਸਰ ਵੀ ਉਸੇ ਪਿੰਡ ਦੇ ਉਸੇ ਸਕੂਲ ਵਿਚ ਪੜ੍ਹਦਾ ਰਿਹਾ ਸੀ। ਉਸ ਨੇ ਉਸੇ ਵੇਲੇ ਚਾਹ ਤੇ ਬਰਫੀ ਮੰਗਵਾ ਲਈ। ਆਪਣੇ ਸਕੂਲ, ਮਾਸਟਰਾਂ, ਜਮਾਤੀਆਂ ਅਤੇ ਇਲਾਕੇ ਦੀਆਂ ਗੱਲਾਂ ਕਰਨ ਲੱਗਾ। ਉਸ ਨੂੰ ਪਿਘਲਿਆ ਵੇਖ ਕੇ ਗੁਰਮੀਤ ਨੇ ਕਿਹਾ, "ਬਾਬਾ ਵੀ ਇੰਜ ਹੀ ਹਉਕੇ ਲੈਂਦਾ ਆਪਣਾ ਪਿੰਡ ਵੇਖਣ ਲਈ। ਜੇ ਕੁਝ ਹੋ ਸਕਦਾ ਹੋਵੇ।"

ਤਰਲ ਹੋਇਆ ਅਫਸਰ ਕਹਿਣ ਲੱਗਾ, "ਤੁਸੀਂ ਪ੍ਰਾਈਵੇਟ ਗੱਡੀ ਕਰ ਲਵੋ। ਅੱਵਲ ਤਾਂ ਕੋਈ ਪੁੱਛਦਾ ਨਹੀਂ। ਜੇ ਫੜਨਗੇ ਤਾਂ ਫੜ ਕੇ ਪਹਿਲਾਂ ਸਾਡੇ ਕੋਲ ਹੀ ਲੈ ਕੇ ਆਉਣਗੇ, ਇਥੇ ਮੈਂ ਬੈਠਾਂ।"

ਗੁਰਮੀਤ ਤੇ ਬਾਬਾ ਉੱਡਦੇ ਹੋਏ ਬੈਂਕ ਮੈਨੇਜਰ ਕੋਲ ਗਏ। ਮੈਨੇਜਰ ਨੇ ਆਪ ਕਾਰ ਕਿਰਾਏ 'ਤੇ ਕੀਤੀ ਤੇ ਉਨ੍ਹਾਂ ਨਾਲ ਜੜ੍ਹਾਂ ਵਾਲੇ ਨੂੰ ਤੁਰ ਪਿਆ। ਗੁਰਮੀਤ ਨੇ ਕਿਹਾ, "ਬਾਬਾ ਪਿੰਡ ਲੱਭ ਲਵੇਂਗਾ ?"

"ਭਾਵੇਂ ਮੇਰੀਆਂ ਅੱਖਾਂ ਬੰਨ੍ਹ ਦਿਓ ਤਦ ਵੀ ਲੱਭ ਲੂੰ। ਮੈਂ ਪੂਰੇ ਚਾਲੀ ਸਾਲ ਇਸ ਧਰਤੀ 'ਤੇ ਗੁਜ਼ਾਰੇ ਨੇ।" ਬਾਬੇ ਦੀਆਂ ਐਨਕਾਂ ਹੇਠਾਂ ਤਰਲ ਅੱਖਾਂ ਚਮਕ ਰਹੀਆਂ ਸਨ।

ਭਾਵੇਂ ਰਸਤੇ ਬਦਲ ਚੁੱਕੇ ਸਨ ਪਰ ਫਿਰ ਵੀ ਉਨ੍ਹਾਂ

ਪਿੰਡ ਲੱਭ ਹੀ ਲਿਆ। ਪਹਿਲੇ ਹੀ ਘਰ ਕੋਲ ਕਾਰ ਰੋਕ ਕੇ ਬਾਬੇ ਦੇ ਕਿਸੇ ਪੁਰਾਣੇ ਜਾਣੂ ਦਾ ਨਾਂ ਪੁੱਛਿਆ ਤਾਂ ਘਰ ਦੇ ਕਹਿਣ ਲੱਗੇ, "ਉਹ ਤਾਂ ਸੁਦਾਈ ਹੋ ਗਿਆ।"

ਹੋਰ ਪੰਜਾਂ ਚਹੁੰ ਦੇ ਨਾਂ ਲਏ। ਉਹ ਹੈਗੇ ਸਨ। ਬਾਬਾ ਘਰ ਵੇਖਣ ਲਈ ਕਾਹਲਾ ਸੀ ਪਰ ਦੁਆਲੇ ਆ ਜੁੜੀ ਭੀੜ ਨੇ ਠੰਢੇ ਦੀਆਂ ਬੋਤਲਾਂ ਮੰਗਵਾ ਲਈਆਂ ਸਨ। ਪਿੱਛੋਂ ਉਨ੍ਹਾਂ ਚਾਹ ਵੀ ਧਰ ਦਿੱਤੀ। ਲਾਗਲੇ ਪ੍ਰਾਇਮਰੀ ਸਕੂਲ ਦਾ ਮਾਸਟਰ ਬਾਹਰ ਆ ਗਿਆ। ਉਸ ਬੱਚਿਆਂ ਨੂੰ ਛੁੱਟੀ ਕਰ ਦਿੱਤੀ।

ਬੱਚੇ, ਬੁੱਢੇ, ਨਿਆਣੇ ਇਕ ਜਲੂਸ ਦੀ ਸ਼ਕਲ ਵਿਚ ਪਿੰਡ ਦੀਆਂ ਗਲੀਆਂ ਵਿਚ ਹੋ ਤੁਰੇ। ਪੈਲੀਆਂ ਤੋਂ ਸਿਰ 'ਤੇ ਪੱਠਿਆਂ ਦੀਆਂ ਪੰਡਾਂ ਚੁੱਕੀ ਆਉਂਦੇ ਕਈਆਂ ਨੇ ਪੰਡਾਂ ਪਾਸੇ ਰੱਖ ਦਿੱਤੀਆਂ ਤੇ ਸਾਡੇ ਨਾਲ ਨਾਲ ਚੱਲ ਪਏ। ਜਿਉਂ ਜਿਉਂ ਪਤਾ ਲੱਗਦਾ ਗਿਆ, ਬਾਬੇ ਦੇ ਪੁਰਾਣੇ ਜਾਣੂ ਵੀ ਸਾਹੋ-ਸਾਹ ਭੱਜੇ ਆਣ ਪਹੁੰਚੇ। ਬੱਚੇ ਤੇ ਜਨਾਨੀਆਂ ਦਰਵਾਜ਼ਿਆਂ 'ਚ ਆ ਖੜੋਤੇ।

ਵੰਡ ਤੋਂ ਪਹਿਲਾਂ ਬਾਬੇ ਦਾ ਲੱਕੜ ਦਾ ਕੰਮ ਹੁੰਦਾ ਸੀ। ਜਿਸ ਰਾਹੇ ਉਹ ਜਾ ਰਿਹਾ ਸੀ, ਉਸ ਦਾ ਕਾਰਖਾਨਾ ਨੇੜੇ ਸੀ। ਲੋਕ ਬਾਬੇ ਨੂੰ ਰੋਕ ਕੇ ਸੁੱਖ-ਸਾਂਦ ਪੁੱਛ ਰਹੇ ਸਨ, ਬਦੋਬਦੀ ਠੰਢਾ ਪਿਆ ਰਹੇ ਸਨ। ਤੁਰੇ ਜਾਂਦੇ ਬੰਦਿਆਂ ਦੀਆਂ ਟਿੱਪਣੀਆਂ 'ਚੋਂ ਬਾਬੇ ਦਾ ਕਿਰਦਾਰ ਤੇ ਵਿਹਾਰ ਬੋਲਦਾ ਸੀ—

"...ਇਹ ਬਾਬਾ ਤਾਂ ਪਿੰਡ ਦਾ ਬੰਨ੍ਹ ਹੁੰਦਾ ਸੀ ਸਾਡੇ ਦਾ।"

"....ਇਹਦਾ ਲਾਣਾ ਤੇ ਕਾਰੋਬਾਰ ਏਨਾ ਵੱਡਾ ਸੀ ਕਿ ਸੇਰ ਤੇਲ ਬਲਦਾ ਸੀ ਇਨ੍ਹਾਂ ਦੇ ਘਰ।"

"....ਕਿਸੇ ਦੇ ਵਿਆਹ ਹੋਵੇ ਜਾਂ ਮਰਗ, ਇਹਨੇ ਕਦੀ ਬਾਲਣ ਦਾ ਪੈਸਾ ਨਹੀਂ ਸੀ ਲਿਆ।"

ਬਾਬੇ ਦਾ ਇਕ ਹਾਣੀ ਅੱਗੋਂ ਜੱਫੀ ਪਾ ਕੇ ਮਿਲਿਆ ਤੇ ਕਹਿਣ ਲੱਗਾ, "ਕਰਮ ਸਿਆਂ ! ਭਾਵੇਂ ਮੇਰੇ ਘਰ ਨੂੰ ਹੱਥ ਹੀ ਲਾ ਕੇ ਮੁੜ ਆਵੀਂ ਪਰ ਮੇਰੇ ਘਰ ਜ਼ਰੂਰ ਆ।"

ਭੀੜ ਨੂੰ ਚੀਰਦੀ ਇਕ ਜ਼ਨਾਨੀ ਅੱਗੇ ਆਈ। ਉਸ ਨੇ ਚਿਹਰੇ ਉੱਤੇ ਘੁੰਡ ਵਾਂਗ ਕੱਪੜਾ ਕਰ ਲਿਆ ਤੇ ਬਾਬੇ ਦੇ ਪੈਰੀਂ ਹੱਥ ਲਾਇਆ। ਗੁਰਮੀਤ ਨੇ ਕਾਰਨ ਪੁੱਛਿਆ ਤਾਂ ਕਹਿਣ ਲੱਗੀ, "ਸਾਡਾ ਤਾਂ ਇਹ ਅੰਨਦਾਤਾ ਹੈ।"

ਵੰਡ ਤੋਂ ਪਹਿਲਾਂ ਉਸ ਔਰਤ ਦਾ ਘਰ ਵਾਲਾ ਬਾਬੇ ਦਾ ਸ਼ਾਗਿਰਦ ਬਣ ਕੇ ਉਸ ਤੋਂ ਤਰਖਾਣਾ ਕੰਮ ਸਿੱਖਦਾ ਰਿਹਾ ਸੀ।

"ਬੀਬੀ ਕੀ ਨਾਂ ਸੀ ਤੇਰੇ ਘਰ ਵਾਲੇ ਦਾ ?"

"ਅਤਾ ਮੁਹੰਮਦ।"

ਬਾਬੇ ਨੇ ਹੱਥਲੀ ਡਾਂਗ ਮੋਢੇ ਨਾਲ ਲਾਈ। ਦੋਹਾਂ ਹੱਥਾਂ ਨਾਲ ਐਨਕਾਂ ਦਾ ਫਰੇਮ ਠੀਕ ਕੀਤਾ ਤੇ ਲਿਸ਼ਕਦੀਆਂ ਅੱਖਾਂ ਨਾਲ ਕਿਹਾ, "ਕਿਥੇ ਐ ਉਹ...ਮੇਰਾ ਪੁੱਤ....ਉਹਨੂੰ ਮਿਲਾ....।"

ਪਰ ਅਤਾ ਮੁਹੰਮਦ ਤਾਂ ਲਾਇਲਪੁਰ ਕੰਮ 'ਤੇ ਗਿਆ ਹੋਇਆ ਸੀ। ਉਸ ਨੇ ਰਾਤ ਨੂੰ ਪਰਤਣਾ ਸੀ।

"ਤੂੰ ਉਹਨੂੰ ਆਖੀਂ ਸਵੇਰੇ ਮੈਨੂੰ ਨਨਕਾਣੇ ਆ ਕੇ ਮਿਲੇ। ਹੱਥ 'ਚ ਸੋਟੇ ਵਾਲਾ ਤੇ ਐਨਕਾਂ ਵਾਲਾ ਬੰਦਾ ਮੈਂ ਹੀ ਹਊਂ।"

ਕਾਰਖਾਨੇ ਜਾ ਕੇ ਬਾਬਾ ਹਸਰਤ ਭਰੀਆਂ ਅੱਖਾਂ ਨਾਲ ਛੱਤ 'ਤੇ ਆਪਣੇ ਹੱਥੀਂ ਪਾਏ ਗਾਡਰਾਂ ਵੱਲ ਵੇਖਣ ਲੱਗਾ। ਆਪਣੇ ਹਥੌੜੇ ਨੂੰ ਪਛਾਣ ਲਿਆ। ਘਣ ਉਹੋ ਸੀ। ਬੱਚਿਆਂ ਵਾਂਗ ਉਹਨੂੰ ਕੁੱਛੜ ਚੁੱਕ ਲਿਆ। ਆਖੇ, "ਗੁਰਮੀਤ ਸਿਆਂ, ਇਹਨੂੰ ਨਾਲ ਲੈ ਚੱਲੀਏ।"

ਘਰ ਗਿਆ ਤਾਂ ਵਿਹੜੇ ਵਿਚਲੇ ਪਿੱਪਲ ਨੂੰ ਜਾ ਕੇ ਜੱਫੀ ਪਾ ਲਈ। ਆਖੀ ਜਾਵੇ, "ਗੁਰਮੀਤ ਸਿਆਂ ! ਤੂੰ ਹੁਣ ਮੈਨੂੰ ਏਥੇ ਹੀ ਰਹਿਣ ਦੇ।"

ਪਰ ਜਾਣਾ ਤਾਂ ਪੈਣਾ ਹੀ ਸੀ। ਸਾਰਾ ਪਿੰਡ ਬਾਹਰ ਤਕ ਵਿਦਾ ਕਰਨ ਆਇਆ।

ਰਾਤੀਂ ਅਤਾ ਮੁਹੰਮਦ ਘਰ ਪੁੱਜਾ ਤਾਂ ਘਰਵਾਲੀ ਨੇ ਬਾਬੇ ਕਰਮ ਸਿੰਘ ਬਾਰੇ ਦੱਸਿਆ। ਉਹ ਰਾਤੀ ਹੀ ਘਰੋਂ ਤੁਰ ਪਿਆ ਤੇ ਕਿਸੇ ਟਰੱਕ 'ਤੇ ਸਵਾਰ ਹੋ ਕੇ ਸਵੇਰੇ ਤੜਕੇ ਹੀ ਨਨਕਾਣੇ ਪੁੱਜ ਗਿਆ ਤੇ ਬਾਬੇ ਕਰਮ ਸਿੰਘ ਨੂੰ ਲੱਭਣ ਲੱਗਾ।

ਦਿਨੇ ਨੌਂ ਕੁ ਵਜੇ ਜਦੋਂ ਬਾਬਾ ਕਰਮ ਸਿੰਘ ਤੇ ਗੁਰਮੀਤ ਸਿੰਘ ਢੱਡਾ ਗੁਰਦੁਆਰੇ ਦੇ ਗੇਟ ਕੋਲ ਪੁੱਜੇ ਤਾਂ ਅਤਾ ਮੁਹੰਮਦ ਨੇ ਬਾਬੇ ਨੂੰ ਦੂਰੋਂ ਪਛਾਣ ਲਿਆ ਤੇ ਬੱਚਿਆਂ ਵਾਂਗ ਭੱਜ ਕੇ ਉਹਦੇ ਗਲ ਨੂੰ ਚੁੰਬੜ ਗਿਆ। ਪੁਲੀਸ ਵਾਲਿਆਂ ਨੂੰ ਉਹਦੀ ਇਹ ਹਮਲਾਵਰ ਤੇਜ਼ੀ ਖਤਰਨਾਕ ਲੱਗੀ ਤੇ ਉਨ੍ਹਾਂ ਨੇ ਉਸ ਨੂੰ ਡੰਡੇ ਮਾਰਨੇ ਸ਼ੁਰੂ ਕੀਤੇ ਤੇ ਬਾਬੇ ਦੇ ਗਲ ਦੁਆਲਿਓਂ ਉਹਦੀਆਂ ਬਾਹਵਾਂ ਦੀ ਕਰਿੰਘੜੀ ਲਾਹੁਣ ਲੱਗੇ। ਉਸ ਗਲਵੱਕੜੀ ਦੀ ਕੱਸ ਪੱਕੀ ਕਰ ਗਿਆ ਤੇ ਡੰਡੇ ਖਾਈ ਗਿਆ।

ਆਖੀ ਜਾਵੇ, "ਇੰਜ ਮੈਨੂੰ ਮੇਰੇ ਪਿਓ ਨੂੰ ਮਿਲਣੋਂ ਰੋਕ ਲਵੋਗੇ ! ਲਾ ਲੋ ਜ਼ੋਰ।"

ਗੁਰਮੀਤ ਸਿੰਘ ਨੇ ਕੋਲ ਖੜੋਤੇ ਪੁਲੀਸ ਅਫਸਰਾਂ ਨੂੰ ਭੱਜ ਕੇ ਦੱਸਿਆ। ਪੁਲਸੀਏ ਪਿਛੇ ਹਟੇ ਤਾਂ ਹੀ ਉਹਨੇ ਬਾਬੇ ਦੇ ਮੋਢੇ ਨਾਲੋਂ ਆਪਣਾ ਸਿਰ ਪਿੱਛੇ ਕੀਤਾ। ਉਹਦੇ ਅੱਥਰੂਆਂ ਨਾਲ ਬਾਬੇ ਦਾ ਮੋਢਾ ਭਿੱਜ ਚੁੱਕਾ ਸੀ।

❖❖❖

# ਯੁੱਧਮ

ਦਲਬੀਰ ਸਿੰਘ 'ਤਰਸ', ਆਸਟਰੇਲੀਆ

ਖੇਤਰ ਵਿਚ ਸੈਨਾਵਾਂ ਤਣੀਆਂ,
ਅੰਧਕਾਰ ਪਸਰਿਆ ਇਕ ਪਾਸੇ,
ਧਰਮ ਸੂਲੀ ਤੇ ਟੰਗਿਆ ਹੋਇਆ,
ਲੀਰੋ ਲੀਰ ਮਾਨੁਖਤਾ ਕਰ ਕੇ
ਅਰਥੀ ਇਕ ਸਜਾਈ ਹੋਈ।
ਜਾਂ ਆਖੋ ਵੀਰਾਂ ਦੀਆਂ ਬਲੀਆਂ,
ਗੁੰਦ ਗੁੰਦ ਦੁਰਯੋਧਨ ਆਪੇ,
ਲੰਮੀ ਮਾਲਾ ਆਪ ਬਣਾ ਕੇ,
ਆਪੇ ਹੀ ਗਲ ਪਾਈ ਹੋਈ।

ਭੀਸ਼ਮ ਵਿਚ ਖੜੇ ਲਾਚਾਰ :
ਪਿਤਰ ਵਚਨ ਦੀ ਰਖਿਆ ਕਰਨੀ,
ਕੀਤੇ ਬਚਨ ਨਭਾਏ ਜਾਵਣ ;
ਭਾਵੇਂ ਇਸ ਜੀਵਨ ਦੇ ਸਾਰੇ
ਮਥਣ ਕਰਨ ਦੇ ਵਿਚੋਂ ਨਿਕਲੇ,
ਸਾਰੇ ਬਿਖ ਨਿਗਲਾਏ ਜਾਵਣ।

ਇਹ ਮਹਾਂਰਥੀ ਇਹ ਸੈਨਾ ਲਸ਼ਕਰ
ਕੁਝ ਭੀ ਤੇ ਪਰਬਲ ਨਹੀਂ ਹੈ ;
ਜਿਸ ਦੇ ਵਲ ਇਕ ਧਰਮ ਨਹੀ ਹੈ
ਬਲਵਾਨ ਤੇ ਹੈ ਪਰ ਬੱਲ ਨਹੀਂ ਹੈ।

ਗੁਰੂ-ਦਰੋਣ ਦੀ ਦਸ਼ਾ ਨਿਆਰੀ,
ਜਿਸ ਦਾ ਖਾਣਾ ਉਸ ਲਈ ਜੀਣਾ,
ਇਹੁ ਬੀਜ ਉਸ ਜੀਵਨ ਬੋਇਆ।
ਇਕ ਬ੍ਰਾਹਮਣ ਤੋਂ ਸੈਨਾਪਤ ਹੋਇਆ।
ਕਰਮ ਰੁਠੇ ਤੇ ਮਸਤਕ ਫਿਰਿਆ,
ਜੀਵਨ ਸਾਰਾ ਯੁੱਧ ਵਿਚ ਖੋਇਆ।

ਦੂਜੀ ਓਰ ਸੀਤਲਤਾ ਸਾਗਰ,
ਤਣੇ ਯੁਧਿਸ਼ਟਰ ਬੰਨ ਕਤਾਰ।
ਪਵਨ-ਪੁੱਤ ਭੀਮ ਬਲਸ਼ਾਲੀ
ਕੌਣ ਸਹੇਗਾ ਉਸ ਦਾ ਵਾਰ।

ਪੰਜੇ ਪੁੱਤ ਪੰਚਾਲੀ ਜਾਏ-
ਨਾਦਾਨ ਅਵਸਥਾ ਅਜੇ ਨਾ ਲੰਘੀ,
ਧਰਮ-ਕੁੰਡ ਵਿੱਚ ਪਏ ਅਹੂਤੀ,
ਜੀਵਨ-ਮੁਹ ਦਾ ਲਾਹਿਆ ਭਾਰ।
ਮਹਾਂਬਲੀ ਸੁਭਦਰਾ ਨੰਦਨ-
ਅਭਿਮਨਯੂ ਦੀ ਚੜ੍ਹੀ ਜਵਾਨੀ,
ਕ੍ਰਿਸ਼ਨ ਮਾਮੇ ਤੋਂ ਸਿਖਿਆ ਪਾਈ,
ਅਰਜਨ ਪਿਓ ਦਾ ਇਹੁ ਦੁਲਾਰ।

ਇਕ ਓਰ ਕਪਟ ਤੇ ਭਰਿਸ਼ਟਾਰ ;
ਦੂਜੀ ਓਰ ਧਰਮ ਦਰਬਾਰ।
ਇਕ ਓਰ ਵੀਰ ਬਿਖ ਦੇਣੇ ;
ਦੂਜੀ ਓਰ ਅਨੁਭ ਪਿਆਰ।
ਇਕ ਓਰ ਕਪਟੀ ਕੰਧਾਰੀ,
ਜਿਸ ਜੂਏ ਦੀ ਬੰਨ੍ਹੀ ਢਾਣੀ,
ਨਾ ਜਿਸ ਨੇ ਇਹ ਨਾਰ ਪਛਾਣੀ,
ਵਿਚ ਦਰਬਾਰ ਹੋਏ ਮਨ-ਮਾਨੀ
ਧਰਿਤਰਾਸ਼ਟਰ ਦੀਆਂ ਅੰਨ੍ਹੀਆਂ ਅੱਖਾਂ,
ਤਕ ਮੁਸਕਾਵਣ ਇਹ ਹੈਵਾਨੀ।

ਦੂਜੀ ਓਰ ਅਨੁਭ ਯੁਧਿਸ਼ਟਰ,
ਸਭ ਕੁਝ ਸਹਿ ਗਏ ;
ਭਾਵੇਂ ਕੂੜ ਨਾਲ ਸਭ ਹੋਇਆ,
ਜੋ ਹੋਇਆ ਉਹ ਚੁੱਪ ਕਰ ਰਹਿ ਗਏ।
ਜਿਧਰੋਂ ਜਿਧਰੋਂ ਜੋ ਕੁਝ ਮਿਲਿਆ।
ਜ਼ਹਿਰ ਜੇ ਮਿਲਿਆ ਉਹ ਭੀ ਪੀ ਗਏ।
ਮੌਤੋਂ ਅੱਤ ਭਿਆਨਕ ਜੀਵਨ,
ਜੋ ਮਿਲਿਆ ਉਹ ਹਸ ਕੇ ਜੀਅ ਗਏ।

ਦੋ ਪਰਬਤ ਇਹ ਦੋ ਸੈਨਾਵਾਂ,
ਆ ਮਧ ਖਲੋ ਗਏ ਕ੍ਰਿਸ਼ਨ ਮੁਰਾਰ।
ਅਰਜਨ ਜਿਹਾ ਮਹਾਂਰਥੀ ਸੂਰਾ,
ਮਾਇਆ ਕੀ ਦਲ ਦਲ ਵਿਚ ਧਸਿਆ
ਕਿਤ ਬਿਧ ਗੁਰੂ ਪਤਾਮਾ ਸੋਧੇ,
ਕਿਤ ਆਪੇ ਦਾ ਕਰੇ ਸੰਘਾਰ।

"ਹੇ ਮਹਾਂ ਬਲੀ! ਹੇ ਧਰਮ ਰਖਿਅਕ
ਹੇ ਕੁੰਨਤੇਯ ! ਹੇ ਖਤ੍ਰਿਅ ਗੌਰਵ !
ਹੇ ਧਰਤ ਮਾਤ ਦੇ ਪਰਮ ਸਪੁਤਰ !'
ਅਰਜਨ ਦੇ ਮੁੱਖ ਉੱਤੇ ਛਾਈ,
ਚੀਰ ਨਿਰਾਸ਼ਾ ਕਾਲੀ ਚਾਦਰ
ਸਾਰਥੀ ਅਸ਼ਵ ਸੰਭਾਲ ਕੇ ਬੋਲੇ
ਪਾਰਥ ਪਾਸ ਖਲੋ ਕੇ :-

"ਇਹ ਜੋ ਮੋਹ ਦੇ ਨਾਗ ਵਸ਼ੀਲੇ,
ਅਰਜਨ ਤੈਨੂੰ ਡਸ ਗਏ ਨੇ।
ਇਹ ਜੋ ਖੜੇ ਪਤਾਮਾ ਤੇਰੇ
ਧਰਮ ਦੀ ਕੁੰਡੀ ਫਸ ਗਏ ਨੇ।
ਇਹ ਤੇਰੇ ਦਰੋਣ ਗਰੇਵਰ
ਕਾਗਜ਼ ਦਾ ਜਿਨ੍ਹਾਂ ਕਵਚ ਪਹਿਨਿਆ
ਤੇਰੇ ਦਰ ਤੇ ਸਭ ਭਿਖਾਰੀ ,
ਮੁਕਤ ਕਰੋ ਇਸ ਦੇਹ ਤੋਂ ਅਰਜਨ,
ਮੋਖਸ਼ ਵਿਚ ਡਬੋ ਕੇ।"

"ਹੇ ਪਾਰਥ ! ਹੇ ਮਹਾਂ ਬਲੀ !
ਧਰਮ ਰਾਜ ਅੱਜ ਤੇਰੇ ਉਪਾਸ਼ਕ,
ਸਭ ਬੈਠੇ ਹਨ ਨੀਝ ਲਗਾ ਕੇ ;
ਕੀ ਅੰਬਰ ਕੀ ਧਰਤ ਪਤਾਲ।
ਧਰਮ-ਰਖਿਅਕ ! ਕਰੋ ਸੰਭਾਲ।"

"ਇਕ ਦੇਵੀ ਅੱਜ ਲਹੂ ਲੁਹਾਣ,
ਇਹ ਮੁਕਟ ਇਹ ਤੀਰ ਕਮਾਨ,
ਨਾਰੀ ਜਾਤੀ ਦਾ ਇਹ ਮਾਣ।
ਹੇ ਅਰਜਨ ਇਹ ਕਰੋ ਪਛਾਣ।
ਤੂੰ ਹੀ ਇਕ ਹੈਂ, ਜੇ ਤੂੰ ਸੌਂ ਗਿਓਂ ;
ਇਹ ਹਸਤਨ ਭੀ ਸੌਂ ਜਾਵੇਗਾ ;
ਫੇਰ ਪਤਾ ਨਹੀਂ ਜੇ ਕੋਈ ਆਇਆ,
ਕਦ ਆਵੇਗਾ ;
ਮੁਕੀ ਮਾਤ ਦੀ ਲਾਸ਼ ਦੇ ਵਿਚੋਂ,
ਜੀਵਨ ਦਾ ਉਦਘਾਟ ਕਰੇਗਾ ;
ਇਹ ਜੋ ਤੈਨੂੰ ਅੱਜ ਮਿਲ ਰਿਹਾ,
ਕੌਣ ਪਾਏ ਉਹ ਮਾਣ।"

"ਹੇ ਮਹਾਂ ਬਲੀ ਜੋ ਵਿਜੈ ਕਮਾਈ

ਧਰਤ ਮਿਲੇ ਸਨਮਾਨ।
ਰਾਜ ਭੋਗ ਸਭ ਤੇਰੇ ਬੰਦੀ,
ਬਾਦਸ਼ਾਹਿਤਾ ਰਾਣੀ ਤੇਰੀ,
ਸਭ ਪਿਰਥਵੀ ਤੇਰੀ ਹੋਸੀ,
ਕੀ ਹਸਤਨ ਦੀ ਦੁਆਰਕਾ ਨਗਰੀ,
ਧਰਮ ਧਵਜ ਦੀ ਛਾਇਆ ਥੱਲੇ,
ਮਾਰੇਗੀ ਲਿਸ਼ਕਾਨ।"

"ਜੇ ਹੋਈ ਵੀਰ ਗਤ ਪਰਾਪਤ,
ਸਵਰਗ ਦਾ ਸਾਰਾ ਰਾਜ ਮਿਲੇਗਾ,
ਬ੍ਰਹਮ ਦੇਵ ਜੀ ਫੁਲ ਵਾਰਨਗੇ,
ਇੰਦਰ-ਪੁਰੀ ਹੋਏ ਦਾਸੀ ਤੇਰੀ,
ਪਿਤਰ ਮਸਤਕ ਲਿਸ਼ਕ ਪਏਗਾ,
ਅਰਜਨ ਤੇਰੇ ਸੁਆਗਤ ਦੇ ਲਈ
ਔਣਗੇ ਚਲ ਭਗਵਾਨ।"

"ਪਾਰਥ ਉਠੋ ਧਨੁਸ਼ ਉਠਾਓ ;
ਯੁਧ ਕਰੋ ਤੇ ਧਰਮ ਨਿਭਾਓ।
ਹਾਰ ਜੀਤ ਨਾ ਕਰੋ ਕਹਾਣੀ,
ਨਾ ਤੇਰੇ ਇਹ ਬਾਤ ਨਾਦਾਨੀ।
ਯੁਧ ਇਹ ਤੇਰਾ ਬਾਣ ਇਹ ਤੇਰੇ,
ਪਰਨਾਮ ਯੁਧ ਦਾ ਹੱਥ ਨਾ ਤੇਰੇ।
ਕੀ ਹੋਣਾ ਸੀ, ਕੀ ਹੋਇਆ ਹੈ;
ਕੀ ਹੋਣਾ ਹੈ, ਕੀ ਨਹੀਂ ਹੋਸੀ
ਕੌਣ ਬਚੇਗਾ, ਕੌਣ ਨਾ ਹੋਸੀ,
ਇਹ ਲਕਸ਼ ਮੈਂ ਸਾਧ ਲਿਆ ਹੈ ;
ਇਹ ਸੰਭਾਲਣਗੇ ਹੱਥ ਮੇਰੇ।"

ਇਹ ਕਹਿ ਦੇਵਕੀ ਨੰਦਨ
ਵਿਰਾਟ ਸਰੂਪ ਵਿਚ ਆਏ।
ਅਰਜਨ ਦੀ ਦਿਵਯ ਦਰਿਸ਼ਟੀ ਜਾਤਾ,
ਸਾਰਾ ਬ੍ਰਹਿਮੰਡ ਵਿਚ ਸਮਾਏ।
ਆਪੇ ਵਿਸ਼ਨੂੰ ਆਪੇ ਬ੍ਰਹਮਾ,
ਆਪੇ ਕਰਮ ਕਰਤਾਰ ਭੀ ਆਪੇ।
ਆਪੇ ਦੀਨ ਬੰਦੂ ਇਹ ਆਪੇ,
ਦਾਤਿਆਂ ਦਾ ਦਾਤਾਰ ਇਹ ਆਪੇ।

ਅਰਜਨ ਹੱਥ ਜੋੜ ਦੋਏ ਝੁਕਿਆ,
"ਹੇ ਪ੍ਰਭੂ ਜੀ ! ਸਾਰਥੀ ਮੇਰੇ
ਇਹ ਧਨੁਸ਼, ਤੀਰ ਇਹ ਮੇਰੇ
ਠਾਠਾਂ ਮਾਰੇ ਯੁਧ ਅਗੇਰੇ.
ਜੀਵਨ ਮੇਰਾ ਰਾਹ ਨੇ ਤੇਰੇ,
ਹੋ ਗਏ ਸਾਰੇ ਦੂਰ ਅੰਧੇਰੇ।
ਪ੍ਰਾਣ ਰੱਥ ਦੇ ਹੋ ਸਾਰਥੀ !
ਕੁਝ ਨਾ ਮੇਰੇ ਸਭ ਹਥ ਤੇਰੇ।"

ਜੀਵਨ ਦੀ ਇਸ ਭੂਮੀ ਉੱਤੇ,
"ਯੁਧਮ" ਪਿਆ ਨਾਗ ਫੁੰਕਾਰੇ।
ਉਪਰੋਂ ਚਿੱਟੀ ਚਮੜੀ ਵਾਲੇ,
ਅੰਦਰ ਤੋਂ ਸਭ ਕਾਲੇ ਕਾਲੇ।
ਕੋਈ ਇਥੇ ਕਾਨੂੰਨ ਨਹੀਂ ਹੈ-
ਮਾਨੁਖਤਾ ਦੀ ਰਗਾਂ ਵਿਚ ਪਾਣੀ,
ਰੰਗ ਤੇ ਹੈ ਪਰ ਖੂਨ ਨਹੀਂ ਹੈ.
ਭਰਿਸ਼ਟਾਚਾਰ ਕੌਡੀਓਂ ਸਸਤਾ,
ਪਤ ਸ਼ਬਦ ਦੀ ਸਾਰ ਨਾ ਏਥੇ।
ਰੰਗ ਰਲੀਆਂ ਦੀ ਭਰਮਾਰ ਤੇ ਦਿਸਦੀ
ਦਿਲ ਦੇ ਵਿਚ ਪਿਆਰ ਨਾ ਏਥੇ
ਜ਼ੋਰਾਸ਼ਾਹੀ ਪਸਮੀ ਇਥੇ
ਮਹਿਲ ਤੇ ਸਭ ਉਸਾਰੇ ਜਾਂਦੇ।
ਪਰ ਇਨ੍ਹਾਂ ਦੀਆਂ ਨੀਆਂ ਵਿਚ ਕਾਲੇ
ਪਵਿਤਰ ਮਾਂ ਦੀ ਕੁਖੋਂ ਜਾਏ,
ਮਜਬੂਰੀ ਦੇ ਹਥੋਂ ਸਤਾਏ
ਚੂਨੇ ਵਾਂਗ ਪਸਾਰੇ ਜਾਂਦੇ।
ਕੋਰਟ-ਕਚਹਿਰੀ ਸਭ ਕੁਝ ਦਿਸਦਾ,
ਪਰ ਸੱਚ ਦਾ ਕੋਈ ਸਥਾਨ ਨਹੀਂ ਹੈ।
ਬੜਾ ਹੀ ਸਸਤਾ ਬਾਈਬਲ ਇਥੇ,
ਹਰ ਹੋਟਲ ਹਰ ਦਫ਼ਤਰ ਦੇ ਵਿਚ
ਮੂਰਤ ਇਹ ਸਜਾਈ ਜਾਂਦੀ।
ਜਿਧਰ ਜਾਵੋ ਉਥੇ ਪਾਵੋ
ਹਰ ਥਾਂ ਝਾਤ ਪੁਆਈ ਜਾਂਦੀ।
ਈਸਾ-ਜੋਤ ਇਲਾਹੀ ਰੱਬ ਦੀ
ਸੂਲੀ ਉਪਰ ਲਟਕ ਰਿਹਾ ਹੈ।
ਈਮਾਨ ਸੱਚ ਅੱਜ ਵਿਚ ਕਚਹਿਰੀ
ਹਰ ਕੋਈ ਕਹਿਣੋ ਅਟਕ ਰਿਹਾ ਹੈ।

ਅੱਜ ਦਾ ਯੁਧ ਬੜਾ ਬਚਿੱਤਰ
ਮੁਰਾਰ ਨਹੀਂ ਕਰਤਾਰ ਖੜੇ ਨੇ।
ਗੋਰਾ ਸ਼ਾਹੀ ਸੀਨੇ ਵੱਜੀ
ਤਕ ਚੀਨੀ ਅਸਵਾਰ ਖੜੇ ਨੇ।
ਅੱਜ ਭੀ ਅਮਰ ਆਤਮਾ ਅਰਜਨ
ਬਾਣੋਂ ਬਾਣ ਵਹਾਈ ਜਾਂਦਾ।
ਵਿਜੈ ਸੱਤ ਦੀ ਹੋ ਕੇ ਰਹਿਣੀ
ਕਿੰਨੀ ਯੁਧ ਦੀ ਹੋਏ ਲੰਬਾਈ
ਅੱਜ ਕੋਈ ਸ਼ਕੁਨੀ ਰਹਿਣ ਨਾ ਪਾਸੀ ;
ਜੋਤ ਹੀਣ, ਰਾਸ਼ਟਰ ਨੂੰ ਦੇਣੇ
ਇਸ ਨੇ ਨਵੇਂ ਨਰੋਏ ਨੇਤਰ ;
ਸੱਭੇ ਅਸਤਰ ਸੱਭੇ ਸ਼ਸਤਰ
ਸਭ ਨੇ ਏਥੇ ਪਰਖੇ ਜਾਣੇ।
ਅਮਰ ਜੋਤ ਜਗੇ ਮਨ ਅੰਦਰ.
ਉਹ ਸ਼ਕਤੀ ਭੰਡਾਰ ਹੈ ਸਾਗਰ.
ਅਰਜਨ ਵਿਚ ਸਮੋਈ ਗਾਗਰ।
ਅਰਜਨ ਜਿਸ ਸੰਗ ਜੁੜੀਆਂ ਤਾਰਾਂ,
ਇਸ ਸ਼ਕਤੀ ਨੂੰ ਹੈ ਨਿਮਸ਼ਕਾਰਾ,
ਝੂਠੇ ਇਹ ਆਕਾਰ ਨਾ ਰਹਿਣੇ ;
ਇਹ ਦੇਹ ਮੁੱਕੇ ਤਾਂ ਮੁੱਕ ਜਾਏ,
ਜੀਵਨ ਦਾ ਇਹ ਅੰਤ ਨਹੀਂ ਹੈ,
ਸੱਚ ਪਸਾਰਾ ਹੋ ਕੇ ਰਹਿਸੀ,
ਅਰਜਨ ਇਹ ਅਜ਼ਮਾਈ ਜਾਂਦਾ।

ਇਸ ਵਿਸ਼ਾਲ ਦੁਨੀਆਂ ਦੇ ਅੰਦਰ,
ਅਰਜਨ ਦਾ ਇਕ ਨੁਕਰੇ ਮੰਦਰ।
ਇਸ ਮੰਦਰ ਦੇ ਖੜੇ ਪੁਜਾਰੀ,
ਮਹਾਂ-ਬਲੀ ਤੇ ਨਿਗਾਹ ਟਕਾਈ।
ਇਸ ਮੰਦਰ' ਚੋਂ ਬੁਢੀਆਂ ਮਾਈਆਂ,
ਸਭ ਨੇ ਖੜੀਆਂ ਆ ਸਧਰਾਈਆਂ,
ਇਸ ਮੰਦਰ ਦੀਆਂ ਬੀਬੀਆਂ ਭੈਣਾਂ
ਲੈ ਕੇ ਗਾਨੇ ਹਥੀਂ ਖੜੀਆਂ,
ਇਸ ਮੰਦਰ ਚੋਂ ਉਠਣ ਅਸੀਸਾਂ
ਅਰਦਾਸਾਂ ਹੋਣ ਜੈਕਾਰੇ ਗੂੰਜਣ,
ਹੇ ਭਾਰਤ ! ਹੇ ਮਾਤ ਪਿਆਰੀ !
ਜੁਗ ਜੁਗ ਜੀਵੇਂ ਤੇਰੀ ਨਾਰੀ,
ਹੋ ਕਪਟ ਨਾ ਘੜੇ ਕਨੂੰਨੋ
ਅੱਜ ਪੰਚਾਲੀ ਪਤ ਹੀਣ ਨਾ ਹੋਸੀ।
ਜੇ ਜ਼ੋਰ ਨੇ ਜੰਘਾ ਪਿੱਟੀ,
ਏਸ ਜ਼ੋਰ ਨੂੰ ਮਰਨਾ ਪੈਣਾ
ਜਾਂ ਫਿਰ ਅਰਜਨ ਜੀਣ ਨਾ ਹੋਸੀ।

❖❖❖

# ਵਕਤ

—ਰਾਜਿੰਦਰ ਕੌਰ ਪੰਨੂ
ਸ੍ਰੀ ਭੈਣੀ ਸਾਹਿਬ

ਵਕਤ ਨਾ ਰੁਕਣਾ ਜਾਣੇ,
ਵਕਤ ਨਾ ਮੁੱਕਣਾ ਜਾਣੇ।
ਹਰ ਸ਼ੈਅ ਉਜਾਗਰ ਕਰ ਦਏ,
ਵਕਤ ਨਾ ਲੁਕਣਾ ਜਾਏ।
ਸੱਥਾਂ ਵਿੱਚ ਰਲਕੇ ਬਹਿਣਾ,
ਹਰ ਜੀਅ ਨੂੰ ਆਪਣਾ ਕਹਿਣਾ।
ਤ੍ਰਿੰਞਣਾਂ ਵਿੱਚ ਮਿਲਕੇ ਕੱਤਣਾ,
ਹਰ ਗ਼ਰੀਬ ਦਾ ਕੋਠਾ ਛੱਤਣਾ।
ਸਾਂਝੇ ਸਨ ਸਭ ਦੇ ਹਾਸੇ,
ਰੋਂਦੇ ਨੂੰ ਦੇਣੇ ਦਿਲਾਸੇ।
ਖਿੱਦੋ ਗੁੱਲੀ ਖੇਡਾਂ,
ਸਭ ਨੂੰ ਕਰਦੇ ਫਿਰਨਾਂ ਭੇਡਾਂ।
ਕਦੇ ਹੀਰ ਨੂੰ ਉੱਚੀ ਗਾਉਣਾ,
ਕਦੇ ਮਿਰਜ਼ੇ ਵਾਂਗੂ ਵਾਹੁਣਾ।
ਇੱਕ ਦਿਨ ਫਿਰੰਗੀ ਆਇਆ,
ਉਸ ਐਸਾ ਪਾੜਾ ਪਾਇਆ।
ਇੱਕ ਹਿੰਦੁਸਤਾਨ ਬਣਾਇਆ,
ਇੱਕ ਪਾਕਿਸਤਾਨ ਬਣਾਇਆ।
ਅਸਾਂ ਖੇਡੀ ਖ਼ੂਨ ਦੀ ਹੋਲੀ,
ਸਭ ਦੀ ਆਪੋ ਆਪਣੀ ਬੋਲੀ।
ਐਸੇ ਕਾਲੇ ਬੱਦਲ ਛਾਏ,
ਸਾਥੋਂ ਵਿੱਛੜ ਗਏ ਹਮਸਾਏ।
ਛਿੱਡੋਂ ਜੰਮੀਆਂ ਖੂਹ ਵਿੱਚ ਪਾਈਆਂ,
ਕਈ ਦੇਂਦੀਆਂ ਫਿਰਨ ਦੁਹਾਈਆਂ।
ਬਿੱਟ ਬਿੱਟ ਵੇਖੇ ਜੇਹਲਮ ਚਨਾਬ,
ਸਾਡਾ ਵੰਡਿਆ ਗਿਆ ਪੰਜਾਬ।
ਹਾਏ ਕਿਧਰ ਗਈਆਂ ਸੱਥਾਂ,
ਇਹ ਕਿਉਂ ਪੈ ਗਈਆ ਵਿੱਥਾਂ।
ਮੈਂ ਤ੍ਰਿੰਞਣ ਲੱਭਦੀ ਫਿਰਦੀ,
ਮੇਰੀ ਚੁੰਨੀ ਲਹਿ ਗਈ ਸਿਰ ਦੀ।
ਹਾਏ ਮੇਰਾ ਚਰਖਾ ਹਾਏ ਮੇਰੀ ਪੂਣੀ,
ਮੇਰੀ ਸਿੰਧੀ ਰਹਿ ਗਈ ਊਣੀ।
ਤੇਰੀ ਕਿੱਥੇ ਗਈ ਫੁਲਕਾਰੀ,
ਕਿਵੇਂ ਕਹਾਂ ਤੂੰ ਲੱਗੇ ਪਿਆਰੀ।
ਮੇਰੇ ਢੋਲੇ, ਟੱਪੇ, ਸਵਈਏ,
ਹੁਣ ਕਿਉਂ ਨਾ ਗਾਉਣ ਗਵੱਈਏ।
ਪੋਪ ਤੇ ਡਿਸਕੋ ਜੋਗੇ ਰਹਿ ਗਏ,
ਇਹ ਤਾਂ ਬਰੂਹਾਂ ਮੱਲਕੇ ਬਹਿ ਗਏ।
ਨਾ ਉਹ ਤੂਤ ਨਾ ਉਹ ਕਿੱਕਰਾਂ,
ਨਾ ਉਹ ਸਖੀਆਂ ਨਾ ਸੰਗ ਮਿੱਤਰਾਂ।
ਨਾ ਉਹ ਬੂਰੀਆਂ ਨਾ ਉਹ ਦੁੱਧ,
ਤਾਂਹੀ ਬਦਲ ਗਈ ਏ ਬੁੱਧ।
ਨਾ ਉਹ ਛਿੰਝਾਂ ਨਾ ਉਹ ਮੇਲੇ,
ਨਾ ਰਹੇ ਘੋੜੇ ਨਾ ਤਬੇਲੇ।
ਹੁਣ ਤਾਂ ਰੋਈਏ ਵੀ ਰੁਕ ਰੁਕ ਕੇ,
ਯਾਰੋ ਹੱਸੀਏ ਵੀ ਲੁਕ ਲੁਕ ਕੇ।
ਨਾ ਰੋਂਦੇ ਨੂੰ ਦਵੇ ਦਿਲਾਸੇ,
ਹੁਣ ਤਾਂ ਸਹਿੰਦਾ ਨਾ ਕੋਈ ਹਾਸੇ।
ਲੋਹੜਾ ਆ ਗਏ ਕੈਸੇ ਵੇਲੇ,
ਸਿਖਰ ਦੁਪਹਿਰੀ ਹੋਣ ਕੁਵੇਲੇ।
ਕਿੱਥੇ ਗੁਆਚ ਗਿਆ ਹੈ ਪਿਆਰ,
ਕਿੱਧਰ ਚਲਾ ਗਿਆ ਸਤਿਕਾਰ।
ਮਾਇਆ ਹੀ ਸਭ ਨੂੰ ਪਿਆਰੀ,
ਕੀ ਸੰਨਿਆਸੀ ਕੀ ਸੰਸਾਰੀ।
ਕਿਵੇਂ ਨਸ਼ਿਆਂ ਦੀ ਦੀਵਾਨੀ,
ਜਿਵੇਂ ਸੁੱਕਣੇ ਪਾਈ ਜਵਾਨੀ।
ਮੈਨੂੰ ਤਾਂ ਲੱਗਦੇ ਡਰ ਹੀ,
ਕਿਤੇ ਪਾ ਨਾ ਲਏ ਇਹ ਘਰ ਹੀ।
ਕੀ ਕਰਾਂਗੇ ਏਸ ਆਜ਼ਾਦੀ ਨੂੰ,
ਨਾ ਰੋਕਿਆ ਜੇ ਬਰਬਾਦੀ ਨੂੰ।
ਫੇਰ ਅਸਾਥੋਂ ਪਰਤ ਨਾ ਹੋਣਾ,
ਮੁੜ ਕੇ ਇਹ ਵਕਤ ਨਾ ਆਉਣਾ।
ਸੰਨ ਸੰਤਾਲੀ ਵਾਲਾ ਹਾਦਸਾ,
ਮਸਾਂ ਹੋਇਆ ਹੈ ਲਾਪਤਾ।
ਫੇਰ ਨਾ ਕਿਧਰੇ ਮੁੜ ਆਵੇ,
ਸਾਡੀ ੧੫ ਅਗਸਤ ਨਾ ਰੁੜ੍ਹ ਜਾਵੇ।
ਗੱਲ ਛੱਡੋ ਤੁਸੀਂ ਅਨੇਕਤਾ ਦੀ,
ਕੰਨੀ ਫੜ ਲਓ ਏਕਤਾ ਦੀ।
ਵਕਤ ਦੀ ਨਬਜ਼ ਨੂੰ ਪਹਿਚਾਨੋ,
ਸਾਇੰਸਦਾਨੋਂ ਕਦਰਦਾਨੋਂ।
ਵਕਤ ਕ੍ਰਾਂਤੀ ਨਹੀਂ,
ਸ਼ਾਂਤੀ ਮੰਗ ਰਿਹਾ ਹੈ।
ਸ਼ਾਂਤੀ ! ਸ਼ਾਂਤੀ ! ਸ਼ਾਂਤੀ !

❖❖❖

---

# ਕਾਫ਼ੀ / —ਪ੍ਰੀਤਮ ਸਿੰਘ ਪੰਧੇਰ

ਮੈਂ ਕਮਲੀ ਤੇਰੇ ਦਰ ਦੀ,
ਆ ਜਾ ਦੋ ਘੜੀ ਵੇ,
ਮਿਲਨੇ ਦੀ ਤਾਂਘ ਬੜੀ ਵੇ,
ਮੈਂ ਬਾਹਾਂ ਖੋਲ ਖੜੀ ਵੇ।

ਜੋਬਨ ਰੁੱਤ ਬਸੰਤੀ ਆਈ,
ਫੁੱਲਾਂ ਤੇ ਖੁਸ਼ਬੂ ਦੀ ਜਾਈ,
ਰਹਿ ਵਾ ਜਾਵਾਂ ਸਜੀ ਸਜਾਈ,
ਦਰ ਖੜੀ ਉਡੀਕਾਂ ਤਤੜੀ ਵੇ।
ਮੈਂ ਬਾਹਾਂ..........................

'ਸਹੁ' ਜਾ ਬੈਠਾ ਮਰ-ਗੋਈ,
ਫਿਰ ਮਿਲੀ ਨਾ ਉੱਘ ਸੁੱਘ ਕੋਈ,
ਮੈਂ ਦੀਦੇ ਭਰ ਭਰ ਰੋਈ,
ਵਾਂਗ ਇਆਣੀ ਬਚੜੀ ਵੇ।
ਮੈਂ ਬਾਹਾਂ..........................

ਜੇ ਥਹੁ ਮਿਲਦਾ ਉਡ ਕੇ ਆਉਂਦੀ,
ਦਿਲ ਦੀਆਂ ਗੱਲਾਂ ਖੂਬ ਸੁਣਾਉਂਦੀ,
ਪ੍ਰੀਤਮ ਨੂੰ ਜਾ ਆਪ ਮਨਾਉਂਦੀ,
ਨਾ ਕਰ, ਨਾ ਕਰ, ਐਡ ਅੜੀ ਵੇ।
ਮੈਂ ਬਾਹਾਂ..........................

ਮੇਰੇ ਰਾਮ ਜੀ ਭੈਣੀ ਆਓ,
ਪਿਆਸੇ ਮਨ ਦੀ ਪਿਆਸ ਬੁਝਾਓ,
ਮਿਹਰਾਂ ਦਾ ਹੁਣ ਮੀਂਹ ਵਰਸਾਓ,
ਰਹੇ ਨਾ ਔੜ ਅੜੀ ਵੇ।
ਮੈਂ ਬਾਹਾਂ..........................

ਦਿਲ ਦੀਆਂ ਦਿਲ ਦੇ ਵਿੱਚ ਰਹੀਆਂ,
ਨਾ ਤੂੰ ਸੁਣੀਆਂ ਨਾ ਮੈਂ ਕਹੀਆਂ,
ਅੱਖੀਆਂ ਰਾਹ ਤੇ ਵਿਛਿਆਂ ਰਹੀਆਂ,
ਪਿਰ ਮਿਕਨੇ ਦੀ ਕਾਂਗ ਚੜ੍ਹੀ ਵੇ।
ਮੈਂ ਬਾਹਾਂ..........................

ਮੈਂ ਬਾਹਾਂ ਖੋਲ੍ਹ ਖੜੀ ਵੇ,
ਮੈਂ ਕਮਲੀ ਤੇਰੇ ਦਰ ਦੀ,
ਆ ਮਿਲ ਦੋ ਘੜ ਵੇ,
ਮਿਲਨੇ ਦੀ ਤਾਂਘ ਬੜੀ ਵੇ,
ਮੈਂ ਬਾਹਾਂ..........................

1843 ਗਲੀ ਨੰ : 6
ਮਹਾਰਾਜ ਨਗਰ, ਲੁਧਿਆਣਾ-141001

# ਕੁਰਸੀ

—ਬਲਬੀਰ ਸਿੰਘ ਢਿੱਲੋਂ, ਚੰਡੀਗੜ੍ਹ

ਜਿਨੀਆਂ ਦੁਨੀਆਂ ਤੇ ਕੀਮਤੀ ਹਨ ਚੀਜ਼ਾਂ,
ਸਭਨਾ ਚੀਜ਼ਾਂ 'ਚੋਂ ਟੌਪ ਤੇ ਆਏ ਕੁਰਸੀ।
ਹੀਰੇ ਇਹਦੇ ਬਰਾਬਰ ਕੋਈ ਤੋਲ ਦੇਵੇ,
ਫਿਰ ਵੀ ਉਹ ਖਰੀਦ ਨਾ ਪਾਏ ਕੁਰਸੀ।
ਇਹ ਮਿਲਦੀ ਏ ਕਿਸਮਤਾਂ ਵਾਲਿਆਂ ਨੂੰ,
ਜਣੇ ਖਣੇ ਦੇ ਹੱਥ ਨਾ ਆਏ ਕੁਰਸੀ।
ਜਣਾ ਖਣਾ ਜੇ ਭੁੱਲ ਚੁੱਕ ਬਹਿ ਜਾਵੇ,
ਸਿਰੋਂ ਕੱਢਕੇ ਹੇਠਾਂ ਪਟਕਾਏ ਕੁਰਸੀ।
ਯਤਨ ਕੀਤਿਆਂ ਜਿਦ੍ਹੇ ਨਾ ਹੱਥ ਆਵੇ,
ਮੱਛੀ ਵਾਂਗਰਾਂ ਉਹਨੂੰ ਤੜਪਾਏ ਕੁਰਸੀ।
ਉਹ ਤੇ ਪਾਗਲਾਂ ਵਾਂਗ ਫਿਰ ਕਰੀ ਜਾਵੇ,
ਹਾਏ ਹਾਏ ਕੁਰਸੀ ਹਾਏ ਹਾਏ ਕੁਰਸੀ।
ਵਿਚ ਕੁਰਸੀ ਦੇ ਬੜੀਆਂ ਹੀ ਬਰਕਤਾਂ ਨੇ,
ਇਕ ਵਾਰ ਜੇ ਹੱਥ ਲੱਗ ਜਾਏ ਕੁਰਸੀ।
ਉਹਦੇ ਨਹੀਂ ਫਿਰ ਧਰਤੀ ਤੇ ਪੈਰ ਲਗਦੇ,
ਫਰਸ਼ੋਂ ਚੁੱਕ ਕੇ ਅਰਸ਼ ਪੁਚਾਏ ਕੁਰਸੀ।
ਕਲਪ ਬ੍ਰਿਛ ਵਾਗੂੰ ਕਪਲਾ ਗਊ ਵਾਂਗਰ
ਜੋ ਵੀ ਮੰਗੀਏ ਉਹੋ ਦਵਾਏ ਕੁਰਸੀ।
ਪਾਰਸ ਵਾਂਗਰਾਂ ਜਿਸ ਦੇ ਨਾਲ ਛੋਹ ਜਾਏ,
ਉਹਨੂੰ ਲੋਹੇ ਤੋਂ ਕੰਚਨ ਬਨਾਏ ਕੁਰਸੀ।
ਲੀਡਰ ਬੜੇ ਹੀ ਕੰਮ ਦੀ ਚੀਜ਼ ਸਮਝਣ,
ਐਪਰ ਜਨਤਾ ਦੇ ਕੰਮ ਨਾ ਆਏ ਕੁਰਸੀ।
ਹੁੰਦੇ ਓਸ ਦੇ ਸਦਾ ਹੀ ਪੌਬਾਰਾਂ,
ਜਿਹਦੀ ਇਕ ਵਾਰੀ ਹੋ ਜਾਏ ਕੁਰਸੀ।
ਜੀਭ ਏਸ ਦੀ ਇਕ ਤੋਂ ਇਕ ਹੁੰਦੀ,
ਇਕ ਸੁਣੇ ਤੇ ਸੌ ਸੁਣਾਏ ਕੁਰਸੀ।
ਹੁੰਦੀ ਚਾਰ ਚੌਫੇਰੇ ਹੀ ਫਿਰਨ ਵਾਲੀ,
ਨਿਗ੍ਹਾ ਸਾਰਿਆਂ ਵੱਲ ਟਕਾਏ ਕੁਰਸੀ।
ਸੁਣੇ ਸਭ ਦੀ ਸਭ ਨੂੰ ਪੁੱਛ ਦੇਵੇ,
ਝੂਠੇ ਲਾਰਿਆਂ ਨਾਲ ਰੀਝਾਏ ਕੁਰਸੀ।
ਪਾਟੇ ਕੱਪੜਿਆਂ ਵੱਲ ਫਿਰ ਕੰਡ ਹੋ ਜਾਏ,
ਮੋਟੇ ਢਿਡਾਂ ਵੱਲ ਮੂੰਹ ਭਵਾਏ ਕੁਰਸੀ।
ਦਹਿਸ਼ਤ ਕੁਰਸੀ ਦੀ ਉਂਝ ਵੀ ਬਹੁਤ ਹੁੰਦੀ,
ਜੇਕਰ ਕਿਤੇ ਵਜ਼ੀਰ ਬਣ ਜਾਏ ਕੁਰਸੀ।
ਅਗੇ ਚਿਮਟੇ ਸਕੂਲਾਂ ਦੀ ਲਾਈਨ ਲੱਗ ਜਾਏ,
ਜਿਥੇ ਆਣਕੇ ਮੰਤਰੀ ਛਾਏ ਕੁਰਸੀ।
ਇਹਦੀ ਅੱਖ ਕੰਪਿਊਟਰ ਤੋਂ ਤੇਜ਼ ਹੁੰਦੀ,
ਜੇਬਾਂ ਭਾਰੀਆਂ ਝੱਟ ਤਕਾਏ ਕੁਰਸੀ।
ਜਿਸ ਪਾਸੇ ਵੀ ਨੋਟਾਂ ਦੇ ਹੋਣ ਬੰਡਲ,
ਮਿਕਨਾਤੀਸ ਵਾਂਗੂ ਖਿੱਚੀ ਜਾਏ ਕੁਰਸੀ।
ਕੁਰਸੀ ਭਗਤ ਜਿਹੜੇ ਦਰਸ਼ਨ ਕਰਨ ਆਉਂਦੇ,
ਕਰਕੇ ਆਦਰ ਸਤਿਕਾਰ ਬਠਾਏ ਕੁਰਸੀ।
ਜਿਹੜੀ ਜਿੰਨੀ ਵੀ ਕਰੇ ਤਾਰੀਫ ਇਹਦੀ,
ਉਹਨੂੰ ਓਨਾ ਹੀ ਮਾਣ ਦਿਵਾਏ ਕੁਰਸੀ।
ਕਰੇ ਇਹਦੇ ਖਿਲਾਫ ਜੇ ਗੱਲ ਕੋਈ,
ਉਹਨੂੰ ਸਾਂਭ ਕੇ ਚਾਹਟਾ ਛਕਾਏ ਕੁਰਸੀ।
ਨਹੀਂ ਕੋਈ ਹਥਿਆਰਾਂ ਦੀ ਕਮੀ ਐਪਰ,
ਸੋਡੇ ਬਿਨਾਂ ਹਥਿਆਰਾਂ ਤੋਂ ਲਾਹੇ ਕੁਰਸੀ।
ਕਲਮਾਂ ਵਾਲੇ ਵੀ ਕੰਨਾਂ ਨੂੰ ਹੱਥ ਲਾਉਂਦੇ,
ਜਦੋਂ ਕਾਗਜ਼ ਤੇ ਕਲਮ ਘਸਾਏ ਕੁਰਸੀ।
ਇਹਦਾ ਫੋਨ ਸਕੱਡ ਮਿਜ਼ਾਈਲ ਹੁੰਦਾ,
ਸਿੱਧਾ ਉਤੇ ਨਿਸ਼ਾਨੇ ਦੇ ਲਾਏ ਕੁਰਸੀ।
ਜਿੰਨੇ ਏਸਦੇ ਪਾਸ ਹਥਿਆਰ ਮਾਰੂ,
ਸਭ ਨੂੰ ਬਿਨਾਂ ਬਰੂਦ ਚਲਾਏ ਕੁਰਸੀ।
ਨੋਟ, ਵੋਟ ਤੇ ਸੈਟ ਵੀ ਕੰਮ ਆਉਂਦੇ,
ਖੋਟ ਰਲੇ ਤਾਂ ਪਕੜ ਵਿਚ ਆਏ ਕੁਰਸੀ।
ਚੋਟਾਂ ਸਹਿਣੀਆਂ ਕਰਨੀਆਂ ਪੈਂਦੀਆਂ ਨੇ,
ਤਾਂ ਹੀ ਕਿਤੇ ਜਾਕੇ ਲੌਟ ਆਏ ਕੁਰਸੀ।
ਵੋਟ ਬੈਂਕ ਬਨਾਣ ਲਈ ਹਰ ਪਾਸੇ,
ਤਰ੍ਹਾਂ ਤਰ੍ਹਾਂ ਹੱਥਕੰਡੇ ਅਜ਼ਮਾਏ ਕੁਰਸੀ।
ਵੋਟਾਂ ਖਾਤਰ ਗਰੀਬਾਂ ਦੀਆਂ ਬਸਤੀਆਂ ਨੂੰ,
ਇਧਰੋਂ ਢਾਏ ਤੇ ਓਧਰ ਬਨਾਏ ਕੁਰਸੀ।
ਖਤਰਾ ਜਿਸ ਥਾਂ ਕੁਰਸੀ ਨੂੰ ਨਜ਼ਰ ਆਵੇ,
ਓਥੇ ਧਰਮ ਦਾ ਰਾਗ ਅਲਾਏ ਕੁਰਸੀ।
ਹਿਦੂ, ਸਿੱਖ, ਈਸਾਈ ਇਹ ਹੈ ਮੁਸਲਿਮ,
ਜ਼ੁਲਮ ਮਜ਼ੂਬਾਂ ਦੇ ਨਾਮ ਤੇ ਢਾਏ ਕੁਰਸੀ।
ਆਪਣੇ ਹਿੱਤਾਂ ਲਈ ਮਜ਼ੂਬਾਂ ਦੀ ਕੰਧ ਕਰਕੇ,
ਡੱਕੇ ਦੇਸ਼ ਉਸਾਰ ਵਿਚ ਪਾਏ ਕੁਰਸੀ।
ਕਈ ਵਾਰ ਅਸੈਂਬਲੀ ਵਿਚ ਜਾਕੇ,
ਅਸਲੀ ਆਪਣਾ ਰੂਪ ਵਖਾਏ ਕੁਰਸੀ।
ਦੋਵਾਂ ਝੋਟਿਆਂ ਦਾ ਜਿਵੇਂ ਭੇੜ ਹੁੰਦਾ,
ਏਦਾਂ ਆਪਸ ਦੇ ਵਿਚ ਟਕਰਾਏ ਕੁਰਸੀ।
ਦੋਵਾਂ ਸਾਈਡਾਂ ਤੋਂ ਕੁਰਸੀਆਂ ਚਲਦੀਆਂ ਨੇ,
ਏਧਰੋਂ ਆਏ ਕੁਰਸੀ ਓਧਰੋਂ ਆਏ ਕੁਰਸੀ।
ਓਦੋਂ ਅਰਜਨ ਦੇ ਤੀਰ ਫਿਰ ਯਾਦ ਆਉਂਦੇ,
ਜਦੋਂ ਹਵਾ ਦੇ ਵਿਚ ਲਹਿਰਾਏ ਕੁਰਸੀ।
ਵੇਖ ਵੇਖ ਲੋਕੀ ਸ਼ਰਮਸਾਰ ਹੁੰਦੇ,
ਐਪਰ ਭੋਰਾ ਵੀ ਸ਼ਰਮ ਨਾ ਖਾਏ ਕੁਰਸੀ।
ਉਸ ਕੁਰਸੀ ਨੂੰ ਜਨਤਾ ਨੇ ਫੂਕਣਾ ਏ,
ਜਿਹੜੀ ਦੇਸ਼ ਵਿਚ ਦੁਬਧਾ ਵਧਾਏ ਕੁਰਸੀ।
ਦੇਸ਼ ਲਈ ਸਨ ਜਿਹੜੇ ਸ਼ਹੀਦ ਹੋਏ,
ਭੁੱਲਦੀ ਉਹਨਾਂ ਸ਼ਹੀਦਾਂ ਨੂੰ ਜਾਏ ਕੁਰਸੀ।
ਗਾਂਧੀ, ਬੋਸ ਦਾ ਅਸਲ ਸੰਦੇਸ਼ ਭੁੱਲੀ,
ਉਹਦੇ ਨਾਮ ਸੰਗ ਕੰਮ ਚਲਾਏ ਕੁਰਸੀ।
ਭਗਤ ਸਿੰਘ ਤੇ ਏਸਦੇ ਸਾਥੀਆਂ ਦਾ,
ਘੱਟ ਵੱਧ ਹੀ ਚਰਚਾ ਚਲਾਏ ਕੁਰਸੀ।
ਵੱਡੇ ਵੱਡੇ ਅਖ਼ਬਾਰਾਂ ਦੀਆਂ ਸੁਰਖੀਆਂ 'ਚ,
ਮੋਟਾ ਆਪਣਾ ਨਾਮ ਛਪਵਾਏ ਕੁਰਸੀ।
ਫੋਟੋ ਸਾਰੇ ਸ਼ਹੀਦਾਂ ਤੇ ਲੀਡਰਾਂ ਦੇ,
ਆਪਣੇ ਦਫਤਰ ਦੇ ਵਿਚ ਚਿਪਕਾਏ ਕੁਰਸੀ।
ਨਾਮ ਲੈ ਕੇ ਉਹਨਾਂ ਬਹਾਦਰਾਂ ਦਾ,
ਹੁਕਮ ਆਪਣਾ ਸਦਾ ਚਲਾਏ ਕੁਰਸੀ।
ਉੱਚੀ ਸੁੱਚੀ ਤੇ ਇਜ਼ਤ ਸਤਿਕਾਰ ਵਾਲੀ,
ਹੱਡੀ ਰੀੜ੍ਹ ਦੀ ਇਹ ਕਹਿਲਾਏ ਕੁਰਸੀ।
ਏਸ ਦੇਸ਼ ਨੂੰ ਆਪਣੀ ਜਾਨ ਸਮਝੇ,
ਦਿਲ ਦੇਸ਼ ਦਾ ਆਪ ਬਣ ਜਾਏ ਕੁਰਸੀ।
ਲੋਹਾ ਏਸ ਦਾ ਕੁਲ ਜਹਾਨ ਮੰਨੇ,
ਲੋਹੇ ਤਾਈਂ ਵੀ ਭਸਮ ਬਣਾਏ ਕੁਰਸੀ।
ਗੰਗਾ ਵਾਂਗਰਾਂ ਅੰਦਰੋਂ ਹੋਏ ਨਿਰਮਲ,
ਬਾਹਰੋਂ ਬਣ ਫੌਲਾਦ ਵੀ ਜਾਏ ਕੁਰਸੀ।
'ਢਿਲੋਂ' ਕਿਹਨੂੰ ਏ ਜੁਰੱਤ ਜਹਾਨ ਅੰਦਰ,
ਜਿਹੜਾ ਆਣਕੇ ਸਾਡੀ ਹਲਾਏ ਕੁਰਸੀ।

❖❖❖

# ਸ਼ਿਵਨਾਥ ਦੀਆਂ ਦੋ ਰਚਨਾਵਾਂ

### ਮੁਲੰਮਾ

ਨਾ ਬਹਿਣਾ ਹੈ ਤਵੀ ਉੱਤੇ
ਨਾ ਲਾਉਣੈ ਜ਼ਹਿਰ ਬੁੱਲ੍ਹਾਂ ਨੂੰ
ਸਲੀਬ ਉੱਤੇ ਲਟਕਣਾ ਵੀ
ਭਿਆਨਕ ਮੌਤ ਲਗਦੀ ਹੈ
ਮਗਰ ਚਾਹੁੰਦੇ ਹਾਂ ਸਾਨੂੰ ਵੀ,
ਜ਼ਮਾਨਾ ਉਹ ਜਗ੍ਹਾ ਦੇਵੇ
ਜੋ ਮਿਲ ਦੀ ਹੈ ਸ਼ਹੀਦਾਂ ਨੂੰ
ਜਾਂ ਸਾਨੂੰ ਵੀ ਮਿਲੇ ਸਤਕਾਰ
ਜੋ ਮਿਲਦੈ ਪਗੰਬਰ ਨੂੰ।

### ਹੇਰਵਾ

ਘਰਾਂ ਨੂੰ ਅਲਵਿਦਾ ਕਹਿ ਕੇ
ਜੋ ਦੇਸੋਂ ਦੂਰ ਜਾ ਬੈਠੇ
ਕਈ ਵਾਰੀ ਉਹ ਪਰਤਣ ਦੇ
ਬੜੇ ਇਜ਼ਹਾਰ ਕਰਦੇ ਨੇ।

ਕਈ ਵਾਰੀ ਮੈਂ ਸੁਣਿਆਂ ਹੈ
ਤੇ ਸੁਣ ਕੇ ਰੰਜ ਵੀ ਆਉਂਦੈ
ਕਿਉਂ ਉਹ ਦੇਣ ਲੱਗ ਪੈਂਦੇ ਨੇ
ਆਪਣੇ ਆਪ ਨੂੰ ਧੋਖਾ ?

ਜੋ ਧਰਤੀ ਕਰ ਨਹੀਂ ਸਕਦੀ
ਕਦੇ ਸੰਤੁਸ਼ਟ ਉਹਨਾਂ ਨੂੰ
ਕਿਉਂ ਉਹ ਕਰਨ ਲਗ ਪੈਂਦੇ ਨੇ
ਉਹਦੇ ਮੋਹ ਦੀਆਂ ਗੱਲਾਂ ?

ਇਹ ਬਹੁਤੇ ਹੇਰਵੇ ਸ਼ਿਕਵੇ-ਗਿਲ੍ਹੇ
ਕੀ ਅਰਥ ਰੱਖਦੇ ਨੇ,
ਅਸੀਂ ਆਪਣੀ ਤਮ੍ਹਾਂ ਨੂੰ
ਛੱਡ ਨਹੀਂ ਸਕਦੇ?

ਉਹ ਬੰਦੇ ਹੋਰ ਸਨ ਜੋ ਛੱਡ ਕੇ
ਆਪਣੀ ਕਮਾਈ ਨੂੰ
ਚਲੇ ਆਏ ਸੀ ਆਪਣੀ
ਜ਼ਿੰਦਗੀ ਧਰਤੀ ਤੋਂ ਵਾਰਨ ਨੂੰ
ਜਾਂ ਉਹ ਜੋ ਜਰ ਨਹੀਂ ਸੱਕੇ

ਧਰਾ ਦੀ ਪਰ-ਅਧੀਨੀ ਨੂੰ।
ਤੇ ਉਹ ਵੀ ਹੋਰ ਸਨ ਜੋ
ਡਰਦਿਆਂ ਭੇਜੇ ਫ਼ਰੰਗੀ ਨੇ
ਵਤਨ ਤੋਂ ਦੂਰ ਬੰਦੀਵਾਨ ਹੋ ਕੇ
ਆਰਜ਼ਾ ਕਟੱਣ
ਜਾਂ ਜੋ ਅੰਤਿਮ ਸਵਾਸਾਂ ਤੀਕ ਵੀ,
ਈਨਾਂ ਨਹੀਂ ਮੰਨੇ।

ਉਨ੍ਹਾਂ ਦਾ ਹੇਰਵਾ ਤਾਂ ਸੀ ਬਜਾ
ਤੇ ਸਮਝ ਵੀ ਆਉਂਦੈ
ਜੋ ਆਪਣੀ ਜ਼ਿੰਦਗੀ ਤੋਂ ਵਤਨ ਨੂੰ
ਪਿਆਰਾ ਸਮਝਦੇ ਸੀ
ਉਹ ਕਾਹਨੂੰ ਚੀਕਦੇ ਨੇ
ਜੋ ਘਰਾਂ ਨੂੰ ਮੁੜਨ ਤੋਂ ਪਹਿਲਾਂ
ਨਫ਼ੇ-ਨੁਕਸਾਨ ਦੇ ਚੱਕਰ 'ਚ ਪੈ ਕੇ
ਯਰਕ ਜਾਂਦੇ ਨੇ ?

੧੨੫੭, C–LIG,
ਫ਼ੇਜ਼-੧੦, ਮੁਹਾਲੀ-੧੬੦੦੬੧

## ਸੜ ਰਹੀ ਹੈ ਕਿਉਂ ਹਵਾ....

*—ਲਖਵਿੰਦਰ ਸਿੰਘ ਬਾਜਵਾ*

ਇਸ ਸਮੇਂ ਨੂੰ ਲਗ ਗਈ ਹੈ ਦੋਸਤੋ ਕੋਈ ਬਦ ਦੁਆ
ਸੜ ਰਹੀ ਹੈ ਕਿਓਂ ਹਵਾ ਇਹ, ਸੜ ਰਹੀ ਹੈ ਕਿਓਂ-ਫਿਜ਼ਾ

ਪਾਣੀਆਂ ਵਿਚ ਘੋਲਿਆ ਜਿਸ ਜ਼ਹਿਰ ਦੱਸੋ ਕੌਣ ਹੈ
ਗੰਧ ਲੈ ਬਰੂਦ ਦੀ ਆਉਂਦੀ ਇਹ ਕਿਥੋਂ ਪਉਣ ਹੈਂ
ਇਹ ਬਹਾਰਾਂ ਵਿਚ ਵੀ ਰੁੱਖਾਂ ਨੂੰ ਦੇਂਦੀ ਹੈ ਖਿਜ਼ਾਂ
ਸੜ ਰਹੀ ਹੈ ਕਿਉਂ ਹਵਾ ............

ਮਜ਼ਹਬ ਤੇ ਜਾਤੀ ਦੇ ਨਾਂ ਤੇ ਕੌਣ ਪਾਉਂਦੇ ਵੰਡੀਆਂ
ਭੌਰਿਆਂ ਨੂੰ ਮਾਰਿਆ ਹੋਈਆਂ ਨੇ ਕਲੀਆਂ ਰੰਡੀਆਂ
ਏਸ ਮੇਰੇ ਚਮਨ ਨੂੰ ਹੈ ਮਿਲ ਰਹੀ ਕੈਸੀ ਸਜ਼ਾ
ਸੜ ਰਹੀ ਹੈ ਕਿਉਂ ਹਵਾ ..............

ਸਫ਼ਰ ਦੇ ਹਰ ਹਮਸਫ਼ਰ ਦਾ ਦਿਲ ਰਿਹਾ ਅਜ ਕੰਬ ਹੈ
ਅੱਜ ਤਾਂ ਡਿਗਾ ਪਿਆ ਸਿੱਕਾ ਵੀ ਲਗਦਾ ਬੰਬ ਹੈ
ਹੋਰ ਕਿੰਨੀ ਦੇਰ ਸਾਨੂੰ ਭੋਗਣੀ ਪੈਣੀ ਕਜ਼ਾ
ਸੜ ਰਹੀ ਹੈ ਕਿਉਂ ਹਵਾ ..............

ਹਰ ਸ਼ਖਸ ਦੀਆਂ ਬੁੱਲ੍ਹੀਆਂ ਤੇ ਹੈ ਖਾਮੋਸ਼ੀ ਝਲਕਦੀ
ਸੁਣ ਰਿਹਾ ਲਗਦਾ ਨਹੀਂ ਖਾਲਕ, ਸਦਾਅ ਇਸ ਖ਼ਲਕ ਦੀ
ਪੁੱਛਦਾ ਹੈ ਬਾਜਵਾ ਦੱਸੋ ਕੋਈ ਇਹਦੀ ਵਜਾ
ਸੜ ਰਹੀ ਹੈ ਕਿਉਂ ਹਵਾ ..............

—ਪਿੰਡ ਡਾਕ ਹਰੀਪੁਰਾ (ਜਗਜੀਤ ਨਗਰ)
ਸਿਰਸਾ-ਹਰਿਆਣਾ ੧੨੫੦੭੫
ਫੋਨ- ੦੧੬੯੮-੭੪੦੫੭

# ਭਾਈ ਸ਼ਰਧਾ ਜੀ

*—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)*

ਰਾਮਗੜ੍ਹੀਆ ਸਮਾਜ ਪੰਜਾਬ ਦੇ ਇਤਿਹਾਸ ਵਿਚ ਨਿਵੇਕਲਾ ਹੀ ਸਥਾਨ ਹੈ। ਉਸ ਸਮਾਜ ਨੇ ਅਨੇਕ ਸੂਰਬੀਰ, ਅਣਖੀ ਯੋਧੇ, ਬੀਰ ਬਹਾਦਰ ਅਤੇ ਬ੍ਰਹਮ ਗਿਆਨੀ ਸੰਤ ਮਹਾਤਮਾ ਪੈਦਾ ਕੀਤੇ ਹਨ। ਉਸੇ ਸਮਾਜ ਵਿਚ ਬ੍ਰਹਮ ਗਿਆਨੀ ਭਾਈ ਲਾਲੋ ਜੀ ਹੋਏ ਹਨ ਜਿਹਨਾਂ ਤੇ ਸਮੁੱਚਾ ਸਿੱਖ ਜਗਤ ਮਾਣ ਕਰਦਾ ਹੈ। ਉਹਨਾਂ ਦੀ ਸੱਚੀ ਤੇ ਸੁੱਚੀ ਸ਼ਰਧਾ ਤੇ ਦਸਾਂ ਨਹੁੰਆਂ ਦੀ ਨੇਕ ਕਮਾਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰੇਰ ਕੇ ਸੁਲਤਾਨਪੁਰ ਤੋਂ ਐਮਨਾਬਾਦ ਲੈ ਗਈ ਸੀ। ਗੁਰੂ ਜੀ ਉਸਦੀ ਦੈਵੀ ਸਖਸ਼ੀਅਤ ਤੋਂ ਪ੍ਰਭਾਵਤ ਹੋਏ ਸਨ ਅਤੇ ਨੌ ਮਹੀਨੇ ਉਹਨਾਂ ਦੇ ਘਰ ਰਹਿ ਕੇ ਧਰਤ ਲੋਕਾਈ ਦੇ ਭਲੇ ਲਈ ਉਦਾਸੀਆਂ ਕਰਨ ਦੇ ਸਿਲਸਿਲੇ ਬਾਰੇ ਪ੍ਰੋਗਰਾਮ ਉਲੀਕਿਆ ਸੀ। ਇਸ ਲੇਖ ਵਿਚ ਅਸੀਂ ਰਾਮਗੜ੍ਹੀਆ ਸਮਾਜ ਦੇ ਅਣਗੌਲੇ ਹੀਰੇ ਭਾਈ ਸ਼ਰਧਾ ਜੀ ਦਾ ਜਿਕਰ ਕਰਾਂਗੇ ਜਿਹਨਾਂ ਨੇ ਪ੍ਰੇਮ ਭਗਤੀ ਨਾਲ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪ੍ਰਸੰਨ ਕਰ ਲਿਆ ਸੀ।

ਦੀਨਾ ਅਤੇ ਕਾਂਗੜ ਪੰਜਾਬ ਦੇ ਦੋ ਪ੍ਰਸਿੱਧ ਕਸਬੇ ਹਨ। ਜਿਹਨਾਂ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਹੈ। ਰਿਆਸਤ ਪਟਿਆਲਾ ਦੇ ਪਿੰਡ ਬਾਜਾ ਦੇ ਵਸਨੀਕ ਭਾਈ ਦੀਨੇ ਨੇ ਉਥੋਂ ਉਠ ਕੇ ਏਥੇ ਆ ਕੇ ਦੀਨਾ ਕਸਬਾ ਆਪਣੇ ਨਾਮ ਤੇ ਵਸਾਇਆ ਸੀ ਜੋ ਸਮਾਂ ਬੀਤਣ ਤੇ ਉਹ ਕਸਬਾ ਅੱਠ ਪੱਤੀਆਂ ਵਿਚ ਵੰਡਿਆ ਗਿਆ। ਕਾਂਗੜ ਕਸਬੇ ਦਾ ਮਾਲਕ ਉਸ ਸਮੇਂ ਰਾਇ ਜੋਧ ਸੀ, ਅਗੋਂ ਉਸਦਾ ਪੁੱਤਰ ਰਾਇ ਬਖਤਿਆਰ ਹੋਇਆ। ਜੋ ਭਾਈ ਦੀਨੇ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਉਸਦੇ ਘਰ ਤਿੰਨ ਪੁੱਤਰ ਭਾਈ ਲਖਮੀਰ, ਭਾਈ ਸ਼ਮੀਰ ਅਤੇ ਭਾਈ ਤਖਤ ਮਲ ਹੋਏ।

ਉਸੇ ਕਸਬੇ ਵਿਚ ਭਾਈ ਸ਼ਰਧਾ ਤਰਖਾਣ ਰਹਿੰਦਾ ਸੀ ਜੋ ਭਾਈ ਲਾਲੋ ਵਾਂਗ ਦਸਾਂ ਨਹੁੰਆਂ ਦੀ ਕਿਰਤ ਕਰਦਾ ਅਤੇ ਗੁਰੂ ਘਰ ਦਾ ਸ਼ਰਧਾਲੂ ਸੀ। ੧੬੩੪ ਈਸਵੀ ਵਿਚ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਸ ਇਲਾਕੇ ਵਿਚ ਚਰਨ ਪਾਏ ਅਤੇ ਲਹਿਰਾ ਵਿਖੇ ਮੁਗਲ ਹਕੂਮਤ ਨਾਲ ਘਮਸਾਨ ਦਾ ਯੁੱਧ ਕੀਤਾ ਸੀ। ਇਤਿਹਾਸ ਵਿਚ ਜਿਕਰ ਆਉਂਦਾ ਹੈ ਕਿ ਭਾਈ ਬਖਤ ਮਲ ਤੇ ਤਾਰਾ ਚੰਦ ਦੋ ਮਸੰਦ ਗੁਰੂ ਘਰ ਲਈ ਦੋ ਖੂਬਸੂਰਤ ਘੋੜੇ ਲੈ ਆ ਰਹੇ ਸਨ ਕਿ ਲਾਹੌਰ ਦੇ ਸੂਬੇਦਾਰ ਨੇ ਦੋਵੇਂ ਘੋੜੇ ਉਹਨਾਂ ਤੋਂ ਜ਼ਬਰਦਸਤੀ ਖੋਹ ਲਏ ਅਤੇ ਸ਼ਾਹੀ ਤਬੇਲੇ ਵਿਚ ਭੇਜ ਦਿੱਤੇ। ਗੁਰੂ ਕਿਰਪਾ ਨਾਲ ਉਹ ਦੋਵੇਂ ਘੋੜੇ ਭਾਈ ਬਿਧੀ ਚੰਦ ਜੀ ਇਕ ਵਾਰ ਘਾਹੀ ਅਤੇ ਦੂਜੀ ਵਾਰ ਜਾਸੂਸ ਬਣਾ ਕੇ ਲੈ ਆਏ।

ਮੁਗਲ ਹਕੂਮਤ ਨੂੰ ਜਦੋਂ ਗੁਰਸਿੱਖਾਂ ਦੇ ਉਸ ਬਹਾਦਰੀ ਭਰਪੂਰ ਕਾਰਨਾਮਿਆਂ ਬਾਰੇ ਪਤਾ ਲੱਗਾ ਤਾਂ ਲਾਹੌਰ ਦੇ ਸੂਬੇਦਾਰ ਨੇ ਬਦਲਾ ਲੈਣ ਲਈ ਦੋ ਜਰਨੈਲ ਲੱਲਾ ਬੇਗ ਤੇ ਕਮਰ ਬੇਗ ਨੂੰ ਵਿਸ਼ਾਲ ਸੈਨਾ ਦੇ ਕੇ ਭੇਜ ਦਿੱਤਾ। ਇਹ ਜੰਗ, ਮੁਗਲ ਹਕੂਮਤ ਦੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਦੂਜੀ ਜੰਗ ਸੀ, ਪਹਿਲੀ ਜੰਗ ਅੰਮ੍ਰਿਤਸਰ ਖਾਲਸਾ ਕਾਲਜ ਵਾਲੇ ਪਾਸੇ ਹੋਈ ਸੀ। ਜਿਸ ਵਿਚ ਮੁਗਲ ਹਕੂਮਤ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਸੀ। ਹੁਣ ਮੁਗਲ ਹਕੂਮਤ ਦੀ ਚੜ੍ਹਤ ਬਾਰੇ ਸਿਖਾਂ ਨੂੰ ਵੀ ਪਤਾ ਲੱਗ ਚੁੱਕਾ ਸੀ ਅਤੇ ਸਤਿਗੁਰੂ ਜੀ ਜਾਣ ਬੁਝ ਕੇ ਸਤਲੁਜ ਦਰਿਆ ਪਾਰ ਕਰਕੇ ਬਠਿੰਡੇ ਦੇ ਜੰਗਲ ਕਹਾਉਣ ਵਾਲੇ ਇਲਾਕੇ ਵਿਚ ਚਲੇ ਗਏ ਕਿਉਂਕਿ ਉਹ ਰੇਤਲਾ ਇਲਾਕਾ ਸੀ ਅਤੇ ਉਥੇ ਪਾਣੀ ਦੀ ਬਹੁਤ ਘਾਟ ਸੀ।

ਮੁਗਲ ਜਰਨੈਲ ਲੱਲਾ ਬੇਗ ਅਤੇ ਕਮਰ ਬੇਗ ਵੀ ਸਤਿਗੁਰਾਂ ਦਾ ਪਿੱਛਾ ਕਰਦੇ ਹੋਏ ਉਧਰ ਚਲੇ ਗਏ। ਸਤਿਗੁਰੂ ਜੀ ਨੂੰ ਉਸ ਸਮੇਂ ਸ਼ਸਤਰਾਂ ਅਤੇ ਸੈਨਿਕਾਂ ਦੀ ਬਹੁਤ ਲੋੜ ਸੀ। ਭਾਈ ਸ਼ਰਧਾ ਜੀ ਨੇ ਉਧਰ ਗੁਰੂ ਜੀ ਦੀ ਆਮਦ ਬਾਰੇ ਸੁਣਿਆ ਤਾਂ ਉਹ ਅਨੇਕ ਜੰਗੀ ਹਥਿਆਰ ਤਿਆਰ ਕਰਕੇ ਗੁਰਦਰਬਾਰ ਵਿਚ ਆਪਣੇ ਸਾਥੀਆਂ ਸਮੇਤ ਹਾਜ਼ਰ ਹੋਇਆ। ਸਤਿਗੁਰੂ ਜੀ ਉਸਦੀ ਸ਼ਰਧਾ ਦੇਖਕੇ ਬਹੁਤ ਪ੍ਰਸੰਨ ਹੋਏ ਅਤੇ ਅਨੇਕ ਵਰ ਤੇ ਖੁਸ਼ੀਆਂ ਬਖਸ਼ੀਆਂ। ਉਧਰ ਲੱਲਾ ਬੇਗ ਤੇ ਕਮਰ ਬੇਗ ਗੁਰੂ ਜੀ ਦਾ ਪਿੱਛਾ ਕਰਦੇ ਹੋਏ ਲਹਿਰਾ ਨੇੜੇ ਗੁਰੂ ਕੀਆਂ ਫੌਜਾਂ ਨੂੰ ਮਿਲੇ, ਘਮਸਾਨ ਦਾ ਜੰਗ ਹੋਇਆ, ਉਸ ਜੰਗ ਵਿਚ ਭਾਈ ਸ਼ਰਧਾ ਜੀ ਨੇ ਵੀ ਹਿੱਸਾ ਲਿਆ ਅਤੇ ਬੜੀ ਬਹਾਦਰੀ ਨਾਲ ਮੁਗਲਾਂ ਵਿਰੁੱਧ ਲੜੇ, ਅਖੀਰ ਮੁਗਲ ਹਾਰ ਗਏ, ਦੋਵੇਂ ਜਰਨੈਲ ਮੈਦਾਨਿ-ਜੰਗ ਵਿਚ ਚਿੱਤ ਹੋਏ।

ਉਸ ਜੰਗ ਤੋਂ ਬਾਅਦ ਭਾਈ ਸ਼ਰਧਾ ਜੀ ਸਤਿਗੁਰਾਂ ਦੀਆਂ ਅਨੇਕ ਖੁਸ਼ੀਆਂ ਪ੍ਰਾਪਤ ਕਰਕੇ ਆਪਣੇ ਪਿੰਡ ਵਾਪਸ ਆ ਗਏ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਦੇ ਹੋਏ ਸਵਾਸ ਸਵਾਸ ਨਾਮ ਜਪਦੇ ਰਹੇ ਤੇ ਬ੍ਰਹਮ ਗਿਆਨੀ ਦੀ ਪਦਵੀ ਪ੍ਰਾਪਤ ਕੀਤੀ। ਪੁਸਤਕ "ਦੀਨਾ ਕਾਂਗੜ ਸਰਵੇ ਪੁਸਤਕ" ਦੇ ਪੰਨਾ ੯੫ ਅਨੁਸਾਰ ਭਾਈ ਸ਼ਰਧਾ ਜੀ ਨਾਲ ਸੰਬੰਧਤ ਇਤਿਹਾਸਕ ਵਸਤਾਂ ਅੱਜ ਵੀ ਉਹਨਾਂ ਦੇ ਵੰਸ਼ ਕੋਲ ਸਾਂਭੀਆਂ ਪਈਆਂ ਹਨ ਜੋ ਇਸ ਪ੍ਰਕਾਰ ਹਨ—

੧. ਆਹਰਣ—ਇਸਦਾ ਵਜ਼ਨ ੧੦ ਕਿਲੋ ਦੇ ਕਰੀਬ ਹੈ, ਸਿਰ ਵਾਲਾ ਪਾਸਾ ਟੁਟਿਆ ਹੋਇਆ ਹੈ। ਇਸ ਦੇ ਵੇਖਣ ਤੋਂ ਹੀ ਇਸਦੀ ਪ੍ਰਾਚੀਨਤਾ ਦਾ ਝਲਕਾਰਾ ਪੈਂਦਾ ਹੈ।

੨. ਲੱਪਾ—ਇਹ ਲੱਪਾ ਗਾਰ ਪਾਉਣ ਲਈ ਵਰਤਿਆ ਜਾਂਦਾ ਸੀ ਪ੍ਰੰਤੂ ਬਾਅਦ ਵਿਚ ਦੇਗ ਵਰਤਾਉਣ ਲਈ ਜਾਂ ਖਿਚੜ ਆਦਿ ਵੰਡਣ ਲਈ ਵਰਤਿਆ ਜਾਣ ਲਗਾ। ਇਸਦਾ ਦਸਤਾ ਲੱਕੜ ਦਾ ਹੈ ਅਤੇ ਅਗਲਾ ਹਿੱਸਾ ਲੋਹੇ ਦਾ ਹੈ। ਦਸਤੇ ਦੀ ਲੰਬਾਈ ਇਕ ਫੁੱਟ ਅਤੇ ਲੱਪ ਦੀ ਲੰਬਾਈ ਇਕ ਗਿੱਠ ਹੈ।

੩. ਸੰਗਰਾ—ਲੱਕੜ ਦੇ ਦੋ ਟੁਕੜਿਆਂ ਨੂੰ ਦੋਹਾਂ ਪਾਸਿਆਂ ਤੋਂ ਚੌੜੀ ਮੇਖ ਨਾਲ ਜੋੜਿਆ ਹੋਇਆ ਹੈ। ਇਹ ਸੰਦ ਗਰਮ ਲੋਹੇ ਨੂੰ ਫੜਨ ਲਈ ਵਰਤਿਆ ਜਾਂਦਾ ਸੀ।

੪. ਕਾਂ ਸੰਨ੍ਹੀ—ਸੰਨ੍ਹੀ ਦੀ ਇਕ ਕਿਸਮ ਹੈ, ਪ੍ਰੰਤੂ ਇਸਦਾ ਮੂੰਹ ਆਮ ਸੰਨ੍ਹੀਆਂ ਵਾਂਗ ਨਹੀਂ ਸਗੋਂ ਕਾਂ ਦੀ ਚੁੰਝ ਵਾਂਗ ਹੈ ਜੋ ਗਰਮ ਸ਼ਸਤਰ ਨੂੰ ਫੜਨ ਲਈ ਵਰਤੀ ਜਾਂਦੀ ਸੀ।

੫. ਘੱਣ (ਵੱਡਾ ਹਥੌੜਾ)—ਲੱਕੜ ਦੇ ਦਸਤੇ ਵਾਲਾ ਘੱਣ, ਗਰਮ ਲੋਹੇ ਨੂੰ ਕੁੱਟਣ ਲਈ ਵਰਤਿਆ ਜਾਂਦਾ ਸੀ, ਇਹਦਾ ਵਜ਼ਨ ਅੱਠ ਕਿਲੋ ਦੇ ਲਗਭਗ ਹੈ।

ਇਹਨਾਂ ਇਤਿਹਾਸਕ ਵਸਤਾਂ ਦਾ ਹੁਣ ਤੱਕ ਉਸਦੇ ਵੰਸ਼ਜ ਅਧਿਕਾਰੀਆਂ ਵਲੋਂ ਬਹੁਤ ਸਤਿਕਾਰ ਕੀਤਾ ਜਾਂਦਾ ਰਿਹਾ ਹੈ। ਭਾਈ ਸ਼ਰਧਾ ਜੀ ਦੇ ਪੋਤਰੇ ਭਾਈ ਦੇਸੂ ਜੀ ਹੋਏ ਹਨ ਜਿਹਨਾਂ ਦੀ ਘਾਲ ਕਮਾਈ ਦਾ ਜ਼ਿਕਰ ਵੱਖਰੇ ਲੇਖ ਵਿਚ ਕੀਤਾ ਗਿਆ ਹੈ। ਭਾਈ ਸ਼ਰਧਾ ਜੀ ਦੀਆਂ ਉਪਰੋਕਤ ਵਸਤਾਂ ਅਤੇ ਉਹਨਾਂ ਦਾ ਪਲੰਘ ਉਹਨਾਂ ਦੇ ਪੋਤਰੇ ਭਾਈ ਹਰਦਿੱਤ ਸਿੰਘ ਨੂੰ ਸੌਂਪੇ ਗਏ ਜੋ ਉਹ ਸਾਰੀ ਜ਼ਿੰਦਗੀ ਰੋਜ਼ਾਨਾ ਦੇਸੀ ਘਿਓ ਦੀ ਜੋਤ ਅਤੇ ਧੂਫ ਪਾ ਕੇ ਸੇਵਾ ਸੰਭਾਲ ਕਰਦੇ ਰਹੇ। ਉਸ ਵੰਸ਼ ਵਿਚ ਪ੍ਰੰਪਰਾ ਹੈ ਕਿ ਜਦੋਂ ਪਰਿਵਾਰ ਤੇ ਕੋਈ ਔਕੜ ਪਵੇ ਤਾਂ ਧੂਫ ਦੀਪ ਜਲਾ ਕੇ ਅਰਦਾਸ ਕੀਤੀ ਜਾਵੇ ਤਾਂ ਔਕੜ ਦੂਰ ਹੋ ਜਾਂਦੀ ਹੈ ਅਤੇ ਮਨੋਕਾਮਨਾ ਪੂਰੀ ਹੁੰਦੀ ਹੈ ਅਤੇ ਫਿਰ ਉਥੇ ਹੀ ਦੇਗ ਵਰਤਾ ਦਿੱਤੀ ਜਾਂਦੀ ਹੈ।

## ਪਾਠਕਾਂ ਨੂੰ ਜ਼ਰੂਰੀ ਬੇਨਤੀ

ਵਰਿਆਮ ਨੂੰ ਚਲਾਉਣ ਵਾਸਤੇ ਇਸਦੇ ਪਾਠਕਾਂ ਵਲੋਂ ਜੋ ਚੰਦਿਆਂ ਦੇ ਰੂਪ ਵਿਚ ਸਹਾਇਤਾ ਆਉਂਦੀ ਹੈ, ਜੇ ਉਹ ਰੁਕ ਜਾਵੇ ਤਾਂ ਵਰਿਆਮ ਦੀ ਗੱਡੀ ਚਲਣੀ ਮੁਸ਼ਕਲ ਹੋ ਜਾਂਦੀ ਹੈ ਤੇ ਜੇ ਵਿਦੇਸ਼ਾਂ ਵਿਚ ਵਸਦੇ ਵਰਿਆਮ ਦੇ ਪਾਠਕ ਦੇਰੀ ਤੇ ਦੇਰੀ ਕਰੀ ਜਾਣ ਤਾਂ ਇਕ ਬਹੁਤ ਭਾਰੀ ਨੁਕਸਾਨ ਵਰਿਆਮ ਦਾ ਹੁੰਦਾ ਹੈ। ਅਜਿਹਾ ਹੁਣ ਹੋ ਰਿਹਾ ਹੈ। ਤੁਸੀਂ ਜਾਣਦੇ ਹੋ ਕਿ ਟਿਕਟਾਂ ਤੇ ਹਜ਼ਾਰਾਂ ਰੁਪਏ ਖਰਚ ਆਉਂਦਾ ਹੈ ਤੇ ਭਾਰਤ ਦੇ ਨਵੇਂ ਬਜਟ ਵਿਚ ਡਾਕ ਦਰਾਂ ਨੂੰ ਮੁੜ ਵਧਾਇਆ ਜਾ ਰਿਹਾ ਹੈ।

ਅਸੀਂ ਦੇਸ ਵਿਦੇਸ਼ ਦੇ ਪਾਠਕਾਂ ਨੂੰ ਬਹੁਤ ਜ਼ਰੂਰੀ ਬੇਨਤੀ ਕਰਦੇ ਹਾਂ ਕਿ ਵਰਿਆਮ ਦੇ ਚੰਦੇ ਆਪ ਪਹਿਲ ਕਰਕੇ ਸਭ ਤੋਂ ਪਹਿਲਾਂ ਭਿਜਵਾਇਆ ਕਰੋ। ਬਹੁਤ ਭਾਰੀ-ਭਰਕਮ ਖਰਚਿਆਂ ਨਾਲ ਹੀ ਪਰਚੇ ਚੱਲ ਸਕਦੇ ਹਨ। ਵਰਿਆਮ ਦੇ ਚੰਦੇ ਭੇਜਣੇ ਘੱਟ ਘੱਟ ਉੱਦਮ ਹੈ ਜੋ ਤੁਸੀਂ ਕਰ ਸਕਦੇ ਹੋ। ਇਹ ਹੀ ਬੇਨਤੀ ਹੈ ਜੋ ਸਵੀਕਾਰ ਕਰੋ।

*—ਜਗਦੀਸ਼ ਸਿੰਘ*

ਭਾਈ ਹਰਦਿੱਤ ਸਿੰਘ ਜੀ ਤੋਂ ਬਾਅਦ ਉਹਨਾਂ ਦਾ ਵੰਸ਼ ਇਸ ਪ੍ਰਕਾਰ ਚਲਿਆ—ਭਾਈ ਹਰਦਿੱਤ ਸਿੰਘ ਜੀ ਦਾ ਲੜਕਾ ਘਮੀ ਸੀ, ਤੇ ਘਮੀ ਦਾ ਲੜਕਾ ਮੀਹੂ ਸੀ। ਭਾਈ ਮੀਹੂ ਦੀਆਂ ਤਿੰਨ ਸ਼ਾਦੀਆਂ ਹੋਈਆਂ ਜਿਨ੍ਹਾਂ ਤੋਂ ਦੋ ਪੁੱਤਰ ਅਨੋਖ ਸਿੰਘ ਅਤੇ ਬੂਟਾ ਸਿੰਘ ਹੋਏ। ਭਾਈ ਅਨੋਖ ਸਿੰਘ ਦੇ ਵਡੇਰੀ ਉਮਰੇ ਇਕ ਲੜਕਾ ਨਗਾਰੀਆ ਸਿੰਘ ਅਤੇ ਬੂਟਾ ਸਿੰਘ ਦੇ ਤਿੰਨ ਲੜਕੇ ਵਸਾਵਾ, ਵਧਾਵਾ ਅਤੇ ਸੈਣਾ ਹੋਏ। ਅਗੋਂ ਨਗਾਹੀਆ ਸਿੰਘ ਦੇ ਦੋ ਪੁੱਤਰ ਅਤਰ ਸਿੰਘ ਅਤੇ ਹਰੀ ਸਿੰਘ ਹੋਏ। ਅਤਰ ਸਿੰਘ ਦਾ ਲੜਕਾ ਗੁਰਦਿਆਲ ਸਿੰਘ ਹੋਇਆ। ਜਿਸਦੇ ਪਰਿਵਾਰ ਕੋਲ ਭਾਈ ਸ਼ਰਧਾ ਜੀ ਦੇ ਉਹ ਪਲੰਘ ਤੇ ਸੰਦ ਹਨ। ਉਸ ਪਰਿਵਾਰ ਦਾ ਉਹਨਾਂ ਪ੍ਰਤੀ ਪੂਰਾ ਇਤਕਾਦ ਹੈ ਅਤੇ ਉਹਨਾਂ ਦੀ ਹਰ ਸੁਖਣਾ ਉਥੇ ਪੂਰੀ ਹੁੰਦੀ ਹੈ।

# ਉਸਤਾਦ ਮਿਲਖੀ ਰਾਮ

*—ਨਿੰਦਰ ਘੁਗਿਆਣਵੀ*

ਘੜੀ ਦੇਖੀ, ਦੁਪਹਿਰਾਂ ਦੇ ਢਾਈ ਵੱਜ ਗਏ ਸਨ। ਉਹ ਸੱਚ ! ਲੋਕ-ਗੀਤਾਂ ਦੇ ਆਉਣ ਦਾ ਵੇਲਾ ਹੋਇਆ ਹੈ। ਇਕ ਦਮ ਖਿਆਲ ਆਇਆ ਤਾਂ ਮੈਂ ਲਾਗੇ ਪਏ ਰੇਡੀਓ ਦੀ ਸਵਿੱਚ ਆਨ ਕੀਤੀ ਤਾਂ ਤੂੰਬੀ ਟੁਣਕ ਰਹੀ ਸੀ, ਬੜੀ ਮੰਝੀ ਹੋਈ ਅਤੇ ਸੁਰੀਲੀ ਆਵਾਜ਼ 'ਚ ਕੋਈ ਗਾ ਰਿਹਾ ਸੀ-

ਉਇ ਉਡੀਂ ਉਡੀਂ ਖਾਂ ਢੋਲ ਦਿਆ ਤੋਤਿਆ
ਉਇ ਉਡਕੇ ਬਹਿਜੀਂ ਖਾਂ ਸੁਹਣਿਆ ਬਰੋਟੇ
ਉਇ ਕੰਤ ਜਿਨ੍ਹਾਂ ਦੇ ਢੋਲਿਆ ਪ੍ਰਦੇਸੀ ਉਇ
ਭੰਨਦੀਆਂ ਰਹਿੰਦੀਆਂ ਨੇ ਉਂਗਲਾਂ ਦੇ ਪੋਟੇ
ਭਾਈ ਮਰ ਜਾਣ ਤਾਂ ਭਜਦੀਆਂ ਨੇ ਬਾਹਵਾਂ
ਧਰਕੇ ਰਸੀਆਂ ਸ਼ਰੀਕ ਪਿਛੋਂ ਮਿਣਦੇ ਉਇ
ਉਇ ਅੰਤਰ ਗਿਆਂ ਦੀਆਂ ਸੁਹਣਿਆ ਉਇ ਥਾਵਾਂ

ਜਦੋਂ ਗੌਣ ਖਤਮ ਹੋਇਆ ਤਾਂ ਅਨਾਊਂਸਰ ਬੋਲੀ "ਹੁਣੇ ਤੁਸੀਂ ਸੁਣ ਰਹੇ ਸੀ ਮਿਲਖੀ ਰਾਮ ਦੀ ਆਵਾਜ਼ ਵਿੱਚ ਲੋਕਗਾਥਾ 'ਸੰਮੀ ਢੋਲ' ਏਹ ਆਕਾਸ਼ਵਾਣੀ ਦਾ ਜਲੰਧਰ ਕੇਂਦਰ ਏ।"

ਮਿਲਖੀ ਰਾਮ ਦਾ ਗਾਇਆ ਇਹ ਗੌਣ ਸੁਣਕੇ ਮੈਂ ਬੜਾ ਪ੍ਰਭਾਵਤ ਹੋਇਆ। ਹੁਬਕਾ ਜਿਹਾ ਮਾਰ ਕੇ ਉਹ ਅਲਾਪ ਲਾਉਂਦਾ ਸੀ ਤੇ 'ਉਇ ਹੁਇ' ਦਾ ਉਚਾਰਣ ਵੀ ਬੜੇ ਕਲਾਮਈ ਢੰਗ ਨਾਲ ਕਰਦਾ, ਜੋ ਸਰੋਤੇ ਉਤੇ ਸਿੱਧਾ ਅਸਰ ਕਰਨ ਵਾਲਾ ਸੀ। ਤੂੰਬੀ ਦੀ ਮਿੱਠੀ ਟੁਣਕਾਰ ਦਾ ਵੀ ਰੰਗ ਆਪਣਾ ਹੀ ਸੀ।

ਕਈ ਵਰ੍ਹੇ ਬੀਤ ਗਏ। ੧੯੯੭ ਦੇ ਦਿਨਾਂ ਵਿੱਚ ਜਦੋਂ ਹੰਸ ਰਾਜ ਹੰਸ ਬਾਰੇ ਪੁਸਤਕ ਲਿਖ ਰਿਹਾ ਸਾਂ ਤਾਂ ਇਕ ਦਿਨ ਇਕਹਿਰੇ ਸਰੀਰ ਵਾਲਾ ਮਾੜਚੂ ਜਿਹਾ ਬੁਢੜਾ ਆਪਣਾ ਸਾਈਕਲ ਦਫਤਰ ਦੇ ਬਾਹਰ ਖੜ੍ਹਾ ਕਰਕੇ ਬੂਹਾ ਖੋਲ੍ਹ ਅੰਦਰ ਆ ਵੜਿਆ—"ਨਮਸਕਾਰ ਜੀ, ਨਮਸਕਾਰ ਐ।" ਦਫਤਰ ਸੈਕਟਰੀ ਵੱਲੀ ਉਸ ਹੱਥ ਜੋੜਦਿਆਂ ਆਖਿਆ।

"ਆਓ ਜੀ ਆਓ ਚੌਧਰੀ ਮਿਲਖੀ ਰਾਮ ਜੀ, ਆਓ ਬੈਠੋ, ਕਿਆ ਹਾਲ ਨੇ।" ਸੈਕਟਰੀ ਨੇ ਆਓ ਭਗਤ ਕੀਤੀ ਅਤੇ ਨਾਲ ਹੀ ਮੈਨੂੰ ਦੱਸਿਆ ਕਿ "ਏਹ ਸਾਡੇ ਬਜ਼ੁਰਗ ਕਲਾਕਾਰ ਮਿਲਖੀ ਰਾਮ ਜੀ ਨੇ।"

ਇਕ ਪਲ ਤਾਂ ਮੈਂ ਸੋਚਿਆ ਬਈ ਇਹ ਉਹੀ ਮਿਲਖੀ ਰਾਮ ਹੈ ਰੇਡੀਓ ਅਤੇ ਲੋਕਗਾਥਾ 'ਸੰਮੀ ਢੋਲ' ਗਾਉਣ ਵਾਲਾ ਜਾ ਕੋਈ ਹੋਰ? ਹਾਲੇ ਮੈਂ ਉਹਨੂੰ ਪੁੱਛਣ ਵਾਲਾ ਹੀ ਸਾਂ ਕਿ ਮਿਲਖੀ ਰਾਮ ਆਪੇ ਈ ਦੱਸਣ ਲੱਗ ਪਿਆ, "ਬੱਸ ਜੀ ਹੁਣ ਤੇ ਅਸੀਂ ਵਕਤ ਵਿਹਾ ਚੁੱਕੇ ਆਂ......ਸਾਡਾ ਕੋਈ ਵੇਲਾ ਸੀ ਜਦੋਂ ਗਾਈਦਾ ਸੀ। ਹੁਣ ਕਾਹਦੇ ਗੌਣ ਰਹਿਗੇ ਆ ਜੀ, ਹੁਣ ਤੇ ਖੜਕਾ-ਦੜਕਾ ਈ ਰਹਿ ਗਿਆ ਇਆ। ਨਾ ਕੁਝ ਸਮਝ ਆਉਂਦਾ ਆ, ਨਾ ਲੈਣਾ-ਨਾ ਦੇਣਾ.......ਅਸੀਂ ਤਾਂ ਚੰਗੇ ਰਹਿਗੇ ਪਈ ਸਾਡਾ ਚੰਗੇ ਵੇਲੇ 'ਚ ਸਰ ਗਿਆ.....ਹੁਣ ਤਾਂ ਜੀ ਪੁੱਛੋ ਈ ਕੁਝ ਨਾ......ਆਹ ਹੁਣ ਇਕ ਗਾਉਂਦਾ ਪਿਆ ਅਖੇ ਛੜਿਆਂ ਦੇ ਟੱਟੂ ਉਤੇ ਝੱਟ ਚੜ੍ਹਦੀ ਓ ਬੋਲੋ ਤਾਰਾ-ਰਾਰਾ-ਰਾਰਾ ਰਾਰਾ ਕੰਜਰੀ ਕਲੋਲ ਕਰਦੀ ਓ ਬੋਲੋ ਤਾਰਾ-ਰਾਰਾ..........ਏਹ ਕਾਹਦੇ ਗੌਣ ਆਂ ਜੀ ਭਲਾ ਦੱਸੋ ਖਾਂ ਮੈਨੂੰ? ਸਾਡਿਆਂ ਗੌਣਾਂ 'ਚ ਤੇ ਲੋਕਾਂ ਦੀਆਂ ਗੱਲਾਂ ਹੁੰਦੀਆਂ ਸਨ, ਰਾਗ ਸੀ, ਰੰਗ ਸੀ, ਰਸ ਸੀ, ਮੁਹੱਬਤਾਂ ਸਨ। ਵੀਰਾਂ-ਯੋਧਿਆਂ ਦੀਆਂ ਗਾਥਾਵਾਂ ਸਨ, ਲੋਕਾਂ ਦੀਆਂ ਗਾਥਾਵਾਂ ਸਨ। ਲੋਕ ਸੁਣੀ ਜਾਂਦੇ, ਅਸੀਂ ਗਾਈ ਜਾਂਦੇ। ਹਿਲਦਾ ਕੋਈ ਨਾ, ਦਾਦ ਦੇਂਦੇ, ਰੁਪੱਈਏ ਉਦੋਂ ਥੋੜੇ ਈ ਬਣਦੇ ਸਨ, ਹੁਣ ਤੱਕ ਤੇ ਗੱਲ ਲੱਖਾਂ-ਕਰੋੜਾਂ ਤੀਕਰ ਜਾ ਪੁੱਜੀ ਆਂ......ਸੱਚੀ ਗੱਲ ਤਾਂ ਏਹ ਆ ਜੀ.....ਲੋਕਾਂ ਦੇ ਸੁਆਦ ਬਦਲਗੇ.......ਏਹੋ ਜਿਹੜੇ ਕਚਘਰੜੇ ਕਲਾਕਾਰ ਇਆ ਨਾ, ਲੋਕਾਂ ਨੇ ਈ ਆਪਣੇ ਸਿਰੇ ਕੀਤੇ ਹੋਏ ਆ........ਸੱਚੀ ਗੱਲ ਦੱਸਾਂ ਮੈਂ ਥੁਆਨੂੰ, ਮੈਂ ਸੱਚੀ ਕਹਿਣਾ ਇਆਂ ਨਾ ਲੁੱਕ ਨਾ ਲੁਕਾ ਆਪਾ ਨੂੰ.......ਆਹ।"

ਮਿਲਖੀ ਰਾਮ ਇਕੋ ਸਾਹੇ ਏਨੀਆਂ ਉਚਪਾਏ ਦੀਆਂ ਗੱਲਾਂ ਬੋਲ ਗਿਆ। ਮੈਂ ਉਹਦੇ ਲਾਗੇ ਹੋ ਕੇ ਕੁਰਸੀ ਉਤੇ ਬੈਠ ਗਿਆ ਸਾਂ ਤੇ ਉਸਨੂੰ ਆਖਿਆ, "ਬਜ਼ੁਰਗੋ ਥੋਡੀਆਂ ਗੱਲਾਂ ਬੜੀਆਂ ਵਧੀਆ ਦੀਆਂ ਨੇ......ਹੋਰ ਸੁਣਾਓ ਏਹੋ ਜੀਆਂ ਗੱਲਾਂ।"

ਮਿਲਖੀ ਰਾਮ ਟਰੇਅ ਵਿਚੋਂ ਪਾਣੀ ਦਾ ਗਿਲਾਸ ਚੁਕਦਾ ਤੇ ਕੁਰਸੀ ਉਤੇ ਠੀਕ ਹੋਕੇ ਬਹਿੰਦਾ ਬੋਲਿਆ, "ਓ ਕਾਕਾ ਜੀ, ਗੱਲਾਂ ਤਾਂ ਬਹੁਤ ਇਆ........ਅੰਦਰ ਭਰਿਆ ਪਿਆ। ਪਰ ਥੁਆਡੇ ਵਰਗਾ ਕੋਈ ਨ੍ਹੀਂ, ਜੇਹੜਾ ਗੱਲਾਂ ਸੁਣ ਲਏ.....ਸਗੋਂ ਅਗਲਾ ਆਖੇਗਾ......ਹੁਣ ਬੁੱਢਾ ਹਿੱਲਿਆ ਫਿਰਦਾ ਲੋਕਾਂ ਦਾ ਦਮਾਕ ਚਟਦਾ......ਐਵੇਂ ਬੋਲੀ ਤੁਰੀ ਜਾਂਦਾ। ਤੇ ਫੇ ਕਾਕਾ ਜੀ ਆਪਾਂ ਨੀਂ ਕਿਸੇ ਕੋਲ ਬੋਲੀਦਾ......ਹਾਂ ਸੱਚੀ ਗੱਲ ਦੱਸਾਂ ਥੁਆਨੂੰ ਮੈਂ, ਲੁਕੋ ਕਾਹਦਾ ਇਆ।" ਮਿਲਖੀ

ਰਾਮ ਨੇ ਜੇਬ੍ਹ 'ਚੋਂ ਰੁਮਾਲ ਕੱਢਕੇ ਬੁੱਲ੍ਹਾਂ ਉਤੇ ਫੇਰਿਆ।

ਦਫ਼ਤਰ ਸੈਕਟਰੀ ਨੇ ਮਿਲਖੀ ਰਾਮ ਨੂੰ ਦੱਸਿਆ, "ਚੌਧਰੀ ਜੀ, ਏਹ ਮੁੰਡਾ ਪੱਤਰਕਾਰ ਆ, ਨਾਲੇ ਲਿਖਾਰੀ ਆ। ਕਲਾਕਾਰਾਂ ਦੀਆਂ ਜੀਵਨੀਆਂ ਲਿਖਦੈ, ਤੁਹਾਡੀ ਵੀ ਲਿਖੂਗਾ, ਤੁਸੀਂ ਏਹਨੂੰ ਗੱਲਾਂ-ਬਾਤਾਂ ਦੱਸੀ ਜਾਓ ਏਹਨੂੰ ਮਿਲਿਆ ਕਰੋ।"

ਮਿਲਖੀ ਰਾਮ ਵਿਰਲੇ ਜਿਹੇ ਦੰਦਾਂ ਵਿਚਦੀ ਬੜੀ ਸੋਹਣੀ ਤਰ੍ਹਾਂ ਹੱਸਿਆ ਤੇ ਫਿਰ ਇਕਦਮ ਗੰਭੀਰ ਹੋ ਗਿਆ, "ਗੱਲ ਏਦਾਂ ਕਾਕਾ ਜੀ ਪਈ ਸਾਡੀ ਕਾਹਦੀ ਜਿੰਦਗੀ ਆ, ਬੱਸ ਹੁਣ ਤੇ ਰੁੰਗੇ-ਭੁੰਗੇ ਦੀ ਰਹਿ ਗਈ ਆ.....ਹੋਰ ਦੋ ਸਾਲ ਆ ਕਿ ਤਿੰਨ ਆ, ਏਹ ਕੀ ਪਤਾ ਪਈ ਹੁਣੇ ਬੈਠੇ-ਬੈਠੇ ਈ ਤੁਰਜੀਏ। ਕਾਹਦੀ ਜ਼ਿੰਦਗੀ ਆ ਬੱਸ ਆਵਦਾ ਟੈਮ ਪੂਰਾ ਕਰ ਲਿਆ।"

ਮੈਂ ਪੁੱਛਿਆ "ਉਮਰ ਕਿੰਨੀ ਹੋਣੀ ਥੋਡੀ ਹੁਣ?"

"ਮੇਰਾ ਜਨਮ ਦਿਨ ਆ ੧੯੧੭ ਦਾ ਤੇ ਹੁਣ ਮੈਂ ਪੂਰੇ ਚਰਾਸੀਆਂ ਦਾ ਹੋ ਗਿਆਂ। ਸਾਡਾ ਪਿਛਲਾ ਪਿੰਡ ਬੰਬੂ ਗੁੱਜਰਾਂ ਤਸੀਲ ਸ਼ਕਰਗੜ੍ਹ ਤੇ ਜ਼ਿਲਾ ਪੈਂਦਾ ਸੀ ਗੁਰਦਾਸਪੁਰ, ਹੁਣ ਪਾਕਸਤਾਨ 'ਚ ਰਹਿ ਗਿਆ ਤੇ ਏਧਰ ਅਸੀਂ ਆਏ ਆਂ ਵੰਡ ਵੇਲੇ।"

ਜਦੋਂ ਰੇਡੀਓ ਪ੍ਰੋਗਰਾਮ ਬਾਰੇ ਗੱਲ ਤੁਰੀ ਤਾਂ ਉਸਨੇ ਰੇਡੀਓ ਉੱਤੇ ਗਾਉਣ ਦੀ ਸਾਰੀ ਰਾਮ ਕਹਾਣੀ ਸੁਣਾਈ, "ਗੱਲ ਏਹ ਆ ਕਾਕਾ ਜੀ, ਪਈ ਰੇਡੀਓ ਉਤੇ ਮੈਂ ਰੱਜ-ਪੁੱਜ ਕੇ ਗਾਇਆ, ਹੁਣ ਵੀ ਗੌਨਾ ਆਂ, ਹੁਣ ਬੀ-ਹਾਈ ਕਲਾਸ ਆ, ਸਭ ਤੋਂ ਉਤੇ ਦੀ ਆ......ਏਸੇ 'ਚ ਸੁਰਿੰਦਰ ਕੌਰਾਂ, ਮਸਤਾਨਾ, ਬੀਬਾ, ਯਮਲਾ ਜੱਟ, ਤੇ ਆਹ ਹੁਣ ਹੰਸ ਵੀ ਆ। ਮੈਂ ਥੁਆਨੂੰ ਦਸਦਾ ਗੱਲ ਰੇਡੀਓ ਉਤੇ ਗਾਉਣੇ ਦੀ, ਏਹ ਕੋਈ ੧੯੪੮-੪੯ ਦੀ ਗੱਲ ਹੋਣੀ ਆਂ। ਅਸੀਂ ਜਲੰਧਰ ਈ ਸਾਂ ਤੇ ਰੇਡੀਓ ਉਤੇ ਉਦੋਂ ਵੱਡਾ ਅਪਸਰ ਲੱਗਾ ਵਾ ਸੀ ਜੇਹੜਾ ਕਹਾਣੀਆਂ ਦਾ ਲਖਾਰੀ ਆ......ਨਾਂ ਆਂ ਉਹਦਾ ਕਰਤਾਰਾ ਸਿੰਘ ਦੁੱਗਲ, ਤੇ ਮੈਂ ਉਹਦੇ ਕੋਲ ਚਲੇ ਗਿਆ। ਮੈਂ ਆਖਿਆ, ਜਨਾਬ ਤੁਸੀਂ ਇਕ ਵੇਰ ਮੇਰਾ ਗੌਣ ਤੇ ਸੁਣੋਂ, ਪਾਸ ਕਰਨਾ ਥੁਆਡੀ ਮਰਜ਼ੀ.......ਤੇ ਮੈਂ ਗਾਥਾ ਸੁਣਾਈ ਜੈਮਲ ਫੱਤਾ, ਲਓ ਥੁਆਨੂੰ ਵੀ ਸੁਣਾ ਦਿੰਨਾ।"

ਮਿਲਖੀ ਰਾਮ ਕੁਰਸੀ ਉੱਤੇ ਬੈਠਾ ਕੰਨ 'ਤੇ ਹੱਥ ਧਰਕੇ ਗਾਉਣ ਲੱਗ ਪਿਆ :

ਉਇ ਜੈਮਲ ਫੱਤਾ ਸੂਰਮੇਂ ਦੋਵੇਂ ਜੰਗ 'ਤੇ ਚੜ੍ਹਦੇ
ਪਈ ਬੰਨ੍ਹ ਦੁਪੱਟੇ ਕੇਸਰੀ, ਵਿੱਚ ਜੰਗ ਦੇ ਲੜਦੇ
ਉਇ ਬੰਨ੍ਹ ਦੁਪੱਟੇ ਕੇਸਰੀ ਉਇ ਹੁਇ.........

...ਤੇ ਕਰਤਾਰ ਸਿਓਂ ਖੁਸ਼ ਹੋ ਗਿਆ-ਬਾਗੋ-ਬਾਗ। ਉਦੋਂ ਈ ਉਹਨੇ ਆਪਣੇ ਸਟਾਫ ਦੇ ਸਾਥੀਆਂ ਨੂੰ ਸੱਦਕੇ ਮੁੜ ਆਡਰ ਟੈਪ ਕਰਾਤੇ, ਕਹਿੰਦਾ ਤੂੰ ਪਾਸ ਆਂ.... ਏਦਾਂ ਮੈਂ ਉਦੋਂ ਦਾ ਗੌਨਾ ਇਆਂ ਉਥੇ, ਪੰਜਾਹ ਸਾਲ ਕਾਕਾ ਜੀ..... ਕੋਈ ਥੋੜ੍ਹੀ ਗੱਲ ਆ ਕਿਤੇ? ਆਹ ਹੁਣ ਦੇ ਰੀਲ੍ਹਾਂ ਜਿੰਦੀਆਂ ਦੋ ਭਰਵਾ ਕੇ ਤਿੜੇ ਫਿਰਦੇ ਆ।"

ਏਨੇ ਨੂੰ ਚਾਹ ਆ ਗਈ। ਸੈਕਟਰੀ ਨੇ ਆਖਿਆ, "ਲਓ ਜੀ ਚੌਧਰੀ ਜੀ ਚਾਹ ਪੀਓ।"

ਓ-ਹੋ ਜੀ ਚਾਹ ਨੂੰ ਆਫ਼ਤ ਕਾਹਨੂੰ ਕਰਨੀ ਸੀ......ਚਾਹ ਤਾਂ ਪੀਕੇ ਈ ਆਇਆ ਸਾਂ ਘਰੋਂ। ਹੁਣ ਤੇ ਜੀ-ਚਾਹ ਈ ਪ੍ਰਧਾਨ ਆਂ, ਕਾਕਾ ਜੀ, ਇਕ ਥੁਆਡੇ ਮਾਲਵੇ ਏਰੀਏ ਦਾ ਕਵੀਸ਼ਰ ਸਾਡੇ ਨਾਲ ਸਟੇਜ ਉਤੇ ਗਾਉਂਦਾ ਹੁੰਦਾ ਸੀ ਚਾਹ ਦਾ ਗੌਣ, ਅਖੇ :

ਪੈ ਗਿਆ ਸੁਆਦ ਖਸਮਾਂ ਨੂੰ ਖਾਣੀ ਦਾ
ਭਰਕੇ ਪਤੀਲਾ ਚੁੱਲੇ ਧਰ ਪਾਣੀ ਦਾ

ਏਹ ਤਾਂ ਹਾਸੇ-ਠੱਠੇ ਦੀਆਂ ਗੱਲਾਂ ਨੇ ਜੀ। ਸਾਡੇ ਵੇਲੇ 'ਚ ਤਾਂ ਕਲਾਕਾਰ ਇੱਕ ਦੂਏ ਨੂੰ ਖੂਬ ਛੇੜਦੇ, ਤਮਾਸ਼ੇ ਲਾਉਂਦੇ, ਹਾਸੇ ਕਰਦੇ, ਕੋਈ ਅੰਤ ਨ੍ਹੀਂ ਸੀ ਮਖੌਲਾਂ ਦਾ। ਕੋਈ ਗੁੱਸਾ ਨੀਂ ਸੀ ਕਰਦਾ ਹੁੰਦਾ ਉਦੋਂ। ਤੇ ਹੁਣ ਦੇ ਤਾਂ ਫਸਤੋਲ ਕੱਢੀ ਫਿਰਦੇ ਆ........ਗੋਲੀ ਮਾਰਨੇ ਨੂੰ। ਹੁਣ ਨੀਂ ਕੋਈ ਕਿਸੇ ਦੀ ਗੱਲ ਜਰਦਾ.......ਹੁਣ ਤਾਂ ਬਈ ਜ਼ਮਾਨਾ ਉਲਟਾ ਆ ਗਿਆ। ਆਹ ਗਾਉਂਦਾ ਹੁੰਦਾ ਹੰਸ ਵੀ ਗੌਣ, ਅਖੇ ਉਲਟੇ ਹੋਰ ਜ਼ਮਾਨੇ ਆਏ, ਅਸਾਂ ਨਾ ਭੇਦ ਸੱਜਣ ਦੇ ਪਾਏ।" ਸੱਚੀ ਗੱਲ ਇਆ ਕੋਈ ਭੇਦ ਨੀਂ ਹੁਣ ਕਿਸੇ ਦਾ....... ਵੱਢੂੰ-ਖਾਊਂ ਪੈਂਦੇ ਆ ਸਭ।"

ਮਿਲਖੀ ਰਾਮ ਨੇ ਚਾਹ ਵਾਲਾ ਕੱਪ ਮੇਜ਼ ਉੱਤੇ ਧਰਿਆ ਤੇ ਸਾਹਮਣੀ ਕੰਧ ਉੱਤੇ ਘੜੀ ਦੇਖੀ, "ਚੰਗਾ ਜੀ ਬੜੀ ਖੁਸ਼ੀ ਹੋਈ ਆ ਮੈਨੂੰ ਕਾਕਾ ਜੀ, ਹੁਣ ਮੈਂ ਘਰ ਨੂੰ ਜਾਨਾਂ, ਫੇ ਮਿਲਾਂਗੇ ਹੁਣ ਕਿਸੇ ਦਿਨ।"

ਮਿਲਖੀ ਰਾਮ ਉਠ ਖਲੋਇਆ। ਮੈਂ ਅਤੇ ਦਫਤਰ-ਸੈਕਟਰੀ ਸਤਿਕਾਰ ਵਜੋਂ ਬਾਹਰ ਤੱਕ ਉਹਦੇ ਨਾਲ ਆਏ। ਉਹਦੇ ਸਾਇਕਲ ਅੱਗੇ ਇੱਕ ਥੈਲਾ ਟੰਗਿਆ ਹੋਇਆ ਸੀ, ਜੀਹਦੇ ਵਿੱਚ ਸਬਜ਼ੀਆਂ ਤੇ ਹੋਰ ਨਿੱਕ-ਸੁਕ ਸੀ।

ਮੈਂ ਮਨ ਹੀ ਮਨ ਮਿਲਖੀ ਰਾਮ ਦੀ ਸਾਦਗੀ ਅਤੇ ਸਪਸ਼ੱਟਤਾ ਦੇਖਕੇ ਹੈਰਾਨ ਹੋ ਰਿਹਾ ਸਾਂ ਤੇ ਮਨ ਬਣਾ ਰਿਹਾ ਸਾਂ ਕਿ ਅਜਿਹੇ ਬਾਬੇ ਅਤੇ ਸੱਚੇ ਦਿਲ ਵਾਲੇ ਕਲਾਕਾਰ ਬਾਰੇ ਜ਼ਰੂਰ ਹੀ ਲਿਖਣਾ ਬਣਦਾ ਹੈ, ਵੇਲਾ ਨਹੀਂ ਖੁੰਝਾਉਣਾ ਚਾਹੀਦਾ। ਮਿਲਖੀ ਰਾਮ ਸਾਈਕਲ ਉਤੇ

ਲੱਤ ਦੇਣ ਲੱਗਿਆ ਤਾਂ ਮੈਂ ਆਖਿਆ, " ਬਜ਼ੁਰਗੋ ਹੁਣ ਫੇਰ ਕਦੋਂ ਦਰਸ਼ਨ ਹੋਣਗੇ ਥੋਡੇ, ਮੈਂ ਥੋਡੇ ਬਾਰੇ ਲੇਖ ਲਿਖੂੰਗਾਂ......ਕਦੋਂ ਮਿਲੋਗੇ ਹੁਣ?"

"ਕਾਕਾ ਜੀ! ਗੱਲ ਏਦਾਂ ਪਈ ਮੈਂ ਘਰੇ ਈ ਹੁੰਨਾਂ। ਮੇਰੇ ਫ਼ੋਨ ਦਾ ਨੰਬਰ ਲਿਖ ਲੋ ਤੁਸੀਂ, ਜਦ ਮਰਜੀ ਫ਼ੋਨ ਕਰਕੇ ਆ ਜਾਇਓ। ਜਾਂ ਜਿੱਥੇ ਮੈਨੂੰ ਕਹੋਂ ਮੈਂ ਹਾਜਰ ਹੋ ਜਾਊਂਗਾ। ਮੈਂ ਵਿਹਲਾ ਈ ਹੁੰਨਾ। ਥੁਆਨੂੰ ਦੱਸਾਂਗਾ ਵੇ ਹੋਰ ਗੱਲਾਂ-ਬਾਤਾਂ। ਤੁਸੀਂ ਲਿਖੀ ਜਾਇਓ, ਮੈਂ ਬੋਲੀ ਜਾਵਾਂਗਾ।"

•••

ਮਿਲਖੀ ਰਾਮ ਦਾ ਫ਼ੋਨ ਮੈਂ ਆਪਣੀ ਡਾਇਰੀ ਵਿੱਚ ਲਿਖ ਲਿਆ ਤੇ ਉਹ ਹੌਲੀ-ਹੌਲੀ ਸਾਈਕਲ ਰੋਹੜਦਾ ਆਪਣੇ ਘਰ ਵੱਲ ਜਾਂਦੀ ਸੜਕੇ ਪੈ ਗਿਆ।

ਚੌਦਾਂ-ਪੰਦਰਾਂ ਦਿਨਾਂ ਮਗਰੋਂ ਮਿਲਖੀ ਰਾਮ ਰੇਡੀਓ ਸਟੇਸ਼ਨ ਜਲੰਧਰ ਦੇ ਘਾਹ-ਮੈਦਾਨ 'ਤੇ ਬੈਠਾ ਦਿਸ ਪਿਆ, ਜਦ ਮੈਂ ਉਹਦੇ ਕੋਲ ਜਾ ਕੇ ਨਮਸਤੇ ਬੁਲਾਈ ਤਾਂ ਉਹ ਨੀਵੀ ਪਾਈ ਬੈਠਾ ਦੰਦਾਂ ਦੀਆਂ ਵਿਰਲਾ 'ਚ ਘਾਹ ਦਾ ਡਕਵਾ ਫੇਰ ਰਿਹਾ ਸੀ। ਕੋਲ ਉਹਦੇ ਉਹੀ ਝੋਲਾ ਸੀ ਤੇ ਝੋਲੇ ਵਿੱਚ ਤੂੰਬੀ ਅਤੇ ਪਰਨਾ।

ਆਖਣ ਲੱਗਾ, "ਕਾਕਾ ਜੀ! ਅੱਜ ਮੇਰਾ ਪ੍ਰੋਗਰਾਮ ਆਂ ਦਾਈ ਵਜੇ ਆ, ਸਿੱਧਾ ਆ, ਲੈਵ ਕਹਿੰਦੇ ਆ ਜੀਹਨੂੰ।"

"ਅੱਜ ਕੀ ਗਾਓਗੇ ਬਜ਼ੁਰਗੋ ?"

"ਗਾਉਣੇ ਨੂੰ ਕਾਕਾ ਜੀ ਆਪਣੇ ਕੋਲ ਬੜਾ ਕੁਛ ਆ, ਸੋਹਣੀ ਦੀ ਗਾਥਾ, ਪੂਰਨ ਦੀ ਗਾਥਾ, ਮਿਰਜ਼ਾ ਪੀਲੂ ਦਾ, ਸਰਬਣ ਭਗਤ ਦੀ ਗਾਥਾ, ਸ਼ਾਮੋ ਨਾਰ, ਹਾਸ਼ਮ ਦੀ ਸੱਸੀ, ਦਹੂਦ ਬਾਦਸ਼ਾਹ, ਰਾਜਾ ਹਰੀ ਚੰਦ, ਰੂਪ ਬਸੰਤ, ਮਲਕੀ-ਕੀਮਾ, ਬੇਗੋਨਾਰ, ਦਿਲਖੁਰਸ਼ੈਦ, ਸੈਫ਼ਲ ਮਲੂਕ....... ਹੋਰ ਬੜਾ ਕੁਛ ਆ ਜੀ.......। ਕੋਈ ਅੰਤ ਆ...... ?"

ਮੈਂ ਪੁੱਛਿਆ, "ਲਿਖ ਕੇ ਲਿਆਏ ਓ ਕਾਪੀ ਉੱਤੇ ?"

"ਨਾ ਜੀ ਨਾ, ਕਾਕਾ ਜੀ, ਕੀ ਗੱਲ ਕਰਤੀ ਤੁਸਾਂ ? ਆਪਾਂ ਨੀਂ ਲਿਖਣ ਦਾ ਟੈਂਟਾ ਪਾਉਂਦੇ। ਕੋਈ ਲਿਖ-ਲੁਖ ਕੇ ਨ੍ਹੀਂ। ਸਭ ਜ਼ਬਾਨੀ ਚੇਤੇ ਆ। ਮੈਂ ਤਾਂ ਅਨਪੜ੍ਹ ਆਂ, ਲਿਖਣਾ ਕਾਹਦਾ ਆ ? ਸਭ ਰਟਿਆ ਪਿਆ। ਮੈਂ ਇੱਕ ਦਿਨ ਨ੍ਹੀਂ ਪੜ੍ਹ ਕੇ ਗਾਇਆ ਕਿਤੇ। ਪੜ੍ਹਕੇ ਗੌਣ ਆਲੇ ਦੀ ਤਾਂ ਏਦਾਂ ਦੀ ਗੱਲ ਹੋਈ ਪਈ ਜਿਵੇਂ ਅੰਨ੍ਹਾ ਬੰਦਾ ਵਿਚਾਰਾ ਡੰਗੋਰੀ ਫੜਕੇ ਟੁਰਦਾ ਇਆ।"

ਮੈਂ ਉਹਦੇ ਕੋਲ ਚੌਂਕੜੀ ਮਾਰਕੇ ਬਹਿ ਗਿਆ। ਏਨੇ ਨੂੰ ਕੋਈ ਉਹਦਾ ਹੋਰ ਸ਼ਰਧਾਲੂ ਆ ਟਪਕਿਆ। ਉਹਦੇ ਪੈਰੀਂ ਹੱਥ ਲਗਾ ਕੇ ਬੋਲਿਆ, "ਸੁਣਾਓ ਭਾਪਾ ਜੀ ! ਸੇਹਤ ਕਿਵੇਂ ਰਹਿੰਦੀ ਐ, ਅੱਜ ਗਾਉਣ ਆਏ ਜੇ ?"

ਮਿਲਖੀ ਰਾਮ ਨੇ ਖਘੂੰਰਾ ਮਾਰ ਕੇ ਗਲਾ ਸਾਫ਼ ਕੀਤਾ, "ਲੈ ਗੱਲ ਸੁਣ ਲੈ ਭਗਤਾ, ਸੇਹਤ ਬਾਰੇ ਕੀ ਪੁਛਦਾਂ। ਮੈਂ ਹਮੇਸ਼ਾ ਚੜ੍ਹਦੀਆਂ ਕਲਾਂ 'ਚ ਰਹਿੰਨਾ। ਕਦੇ ਜ਼ਕਾਮ ਨ੍ਹੀਂ ਲੱਗਾ। ਖੰਘ ਨੀ ਆਈ। ਸਿਰ ਨ੍ਹੀਂ ਦੁਖਿਆ, ਤਾਪ ਨ੍ਹੀਂ ਚੜ੍ਹਿਆ, ਢਿੱਡ ਨ੍ਹੀਂ ਦੁਖਿਆਂ.....ਜਿੱਥੇ ਜਾਨਾਂ ਔਹ ਵੇਖ ਮੇਰੀ ਗੱਡੀ ਖੜ੍ਹੀ ਆ, (ਉਹਨੇ ਵਰਾਂਡੇ ਵਿੱਚ ਖੜੇ ਕੀਤੇ ਆਪਣੇ ਸਾਈਕਲ ਵੱਲੀ ਇਸ਼ਾਰਾ ਕੀਤਾ।) ਮੈਂ ਦਸ ਕਿਲੋਮੀਟਰ ਜਿੰਨਾ ਨਿੱਤ ਚੱਲਣਾ ਸ਼ੈਕਲ। ਖੁਰਾਕ ਪੂਰੀ ਆ.....ਪਰ ਸਾੑਬ ਨਾਲ ਜਿੰਨੀ ਪਚਜੇ....ਤੇ ਹਰ ਵੇਲੇ ਹਸਦੇ ਰਹੀਦਾ ਬਾਗੋਬਾਗ....ਹੋਰ ਸੇਹਤਾਂ ਬਾਰੇ ਪੁੱਤਰ ਕੀ ਪੁੱਛਣਾਂ.........?"

ਗੱਲਾਂ ਕਰਦਿਆਂ-ਕਰਦਿਆਂ ਸਟੂਡੀਓ ਵਿਚੋਂ ਪ੍ਰਕਾਸ਼ ਚੰਦਰ (ਢੋਲਕੀ ਮਾਸਟਰ) ਬਾਹਰ ਆ ਗਿਆ। ਮਿਲਖੀ ਰਾਮ ਨੇ ਆਖਿਆ, "ਓ ਆ ਮੇਰੀ ਜਾਨ, ਆਹ ਵੇਖੋ ਜੀ ! ਕਾਕਾ ਜੀ, ਏਹ ਆ ਸਾਡਾ ਪੁਰਾਣਾ ਬੇਲੀ.......।" ਪ੍ਰਕਾਸ਼ ਚੰਦ ਬੈਠਣ ਲੱਗਿਆ, ਮਿਲਖੀ ਰਾਮ ਨੇ ਆਖਿਆ, "ਓ ਹੁਣ ਬੈਠੀਂ ਵੇ........ਜਾਹ ਢੋਲਕ ਚੱਕ ਲਿਆ ਯਾਰ, ਕਰ ਜਰਾ ਹੱਥ ਤੱਤੇ.... ਕਾਕਾ ਜੀ ਨੂੰ ਗੌਣ ਸੁਣਾ ਦੇਈਏ।"

ਪ੍ਰਕਾਸ਼ ਅੰਦਰੋਂ ਢੋਲਕੀ ਚੁੱਕ ਲਿਆਇਆ। ਮਿਲਖੀ ਰਾਮ ਨੇ ਝੋਲੇ ਵਿੱਚੋਂ ਤੂੰਬੀ ਕੱਢੀ, ਘੋੜੀ ਟੂੰਗੀ ਤੇ ਤਾਰ ਕੱਸ ਕੇ ਜਦੋਂ ਉਂਗਲ ਮਾਰੀ ਤਾਂ ਤੂੰਬੀ ਟੁਣਕੀ, "ਟਣਨੰ।" ਪੋਟੇ ਲਾ ਕੇ ਉਹ ਤੂੰਬੀ ਟਣਕਾਉਣ ਲੱਗਿਆ, ਨਾਲ ਪ੍ਰਕਾਸ਼ ਢੋਲਕੀ ਵਜਾ ਰਿਹਾ ਸੀ। ਤੂੰਬੀ ਦੀ ਮਿੱਠੜੀ ਟੁਣਕਾਰ ਸੁਣ ਕੇ ਜਿਵੇਂ ਘਾਹ-ਮੈਦਾਨ ਦੇ ਆਸੇ-ਪਾਸੇ ਕਿਆਰੀਆਂ ਵਿੱਚ ਟਹਿਕ ਰਹੇ ਵੰਨ-ਸੁਵੰਨੇ ਫੁੱਲ ਵੀ ਖੁਸ਼ ਹੋ ਰਹੇ ਸਨ, ਮਿਲਖੀ ਰਾਮ ਅੱਖਾਂ ਮੁੰਦ ਕੇ, ਸਿਰ ਮਾਰ-ਮਾਰ ਝੂਮ ਰਿਹਾ ਸੀ। ਉਹਨੇ ਆਲਾਪ ਲਗਾਇਆ ਤਾਂ ਤੂੰਬੀ ਹੋਰ ਤੇਜ਼ ਟੁਣਕਣ ਲੱਗੀ। ਮਿਲਖੀ ਰਾਮ ਗਾਉਣ ਲੱਗਿਆ :

ਉਇ ਸੱਸੀ ਦੀ ਮਾਂ ਮੱਤੀ ਦੇਂਦੀ  
ਨੀ ਛੱਡ ਬਲੋਚਾਂ ਯਾਰੀ  
ਨੀਂ ਛਪੜੀਆਂ ਦੀ ਪੀਵਣ ਪਾਣੀ  
ਤੇ ਰਾਤੀਂ ਰਹਿਣ ਉਜਾੜੀਂ  
ਪਹਿਲੇ ਪਹਿਰ ਮੁਕਾਮ ਜਿਨ੍ਹਾਂ ਦੇ  
ਤੇ ਪਿਛਲੇ ਪਹਿਰ ਤਿਆਰੀ  
ਜੇ ਮੈਂ ਕੋਠੇ ਚੜ੍ਹ-ਚੜ੍ਹ ਵੇਖਾਂ  
ਤੇ ਲੱਦੀ ਜਾਣੇ ਵਪਾਰੀ  
ਨੀਂ ਹਾਸ਼ਮ ਡਰਦੀ ਵਾਜ ਨਾ ਮਾਰਾਂ  
ਭੰਗ ਪਵੇ ਨਾ ਯਾਰੀ, ਉਇ ਲੋਕੋ

ਸੱਸੀ ਆਖੇ ਮਾਂ ਆਪਣੀ ਨੂੰ..................

ਗੌਣ ਸੁਣ ਕੇ ਏਧਰੋਂ-ਉਧਰੋਂ ਕੁਝ ਹੋਰ ਸਰੋਤੇ ਆ ਜੁੜੇ। ਮਿਲਖੀ ਰਾਮ ਹੇਕਾਂ ਲਾ-ਲਾ ਗਾਉਂਦਾ ਰਿਹਾ। ਕਿਸੇ ਨੇ ਪਰ੍ਹਿਉਂ ਆਣ ਕੇ ਆਖਿਆ, "ਮਿਲਖੀ ਰਾਮ ਜੀ ਸਾਰਾ ਜ਼ੋਰ ਬਾਹਰੇ ਈ ਲਾਉਣ ਡਹੇ ਜੇ, ਅੰਦਰ ਕੀ ਕਰੋਗੇ ?"

"ਉਇ ਸੁਹਣਿਆਂ ਗੱਲ ਏਦਾਂ ਬਈ ਜ਼ੋਰ ਨੂੰ ਆਪਾਂ ਕੇਹੜਾ ਗੱਡਾ ਧੱਕਣਾਂ, ਸਾਰੀ ਉਮਰ ਏਹੀ ਕੁਛ ਈ ਕੀਤਾ ਇਆ.........ਏਹ ਕਾਹਦਾ ਜ਼ੋਰ ਆ। ਦੋ ਗੌਣ ਗਾਉਣੇ ਆਂ.......ਰੁਪੱਈਏ ਆਪਣੇ ਖ਼ਰੇ.........ਚੌਂਕ ਮਿਲ ਜਾਣਾ ਜਦੇ ਈ.......ਤਿਆਰ ਪਿਆ ਹੋਣਾ।"

ਮੈਂ ਮਿਲਖੀ ਰਾਮ ਨੂੰ ਆਪਣੇ ਕਮਰੇ ਦਾ ਪਤਾ ਅਤੇ ਫ਼ੋਨ ਨੰਬਰ ਦੇ ਕੇ ਆਖਿਆ, "ਬਜ਼ੁਰਗੋ ਪਰਸੋਂ ਨੂੰ ਆ ਜਾਓ! ਮੈਂ ਥੋਡੇ ਕੋਲੋਂ ਵੇਰਵੇ ਤੇ ਜਾਣਕਾਰੀ ਲੈਣੀ ਐਂ, ਥੋਡੀ ਜ਼ਿੰਦਗੀ ਬਾਬਤ, ਹੋਰ ਖੁੱਲ੍ਹੀਆਂ ਗੱਲਾਂ-ਬਾਤਾਂ ਹੋ ਜਾਣਗੀਆਂ।"

ਦਿੱਤੇ ਟਾਈਮ 'ਤੇ ਪੂਰੇ ਗਿਆਰਾਂ ਵਜੇ ਸਾਈਕਲ ਉਤੇ ਚੜ੍ਹਿਆ ਮਿਲਖੀ ਰਾਮ ਮੇਰੇ ਕਮਰੇ ਆ ਗਿਆ। ਤਿੰਨ ਘੰਟੇ ਤੋਂ ਵੀ ਵੱਧ ਸਮਾਂ ਉਹ ਆਪਣੀ ਜ਼ਿੰਦਗੀ ਅਤੇ ਕਲਾ ਦੀਆਂ ਗੱਲਾਂ-ਬਾਤਾਂ ਦਸਦਾ ਰਿਹਾ।

ਮਿਲਖੀ ਰਾਮ ਦੇ ਪਿਤਾ ਦਾ ਨਾਂ ਭੋਲਾ ਰਾਮ ਅਤੇ ਮਾਂ ਦਾ ਨਾਂ ਸੀ ਲਕਸ਼ਮੀ ਦੇਵੀ। ਆਪਣੇ ਦਾਦੇ ਮਤਵਾਲ ਚੰਦ ਬਾਰੇ ਉਸ ਦੱਸਿਆ ਕਿ ਉਹ ਉਹਨੇ ਨਹੀਂ ਵੇਖਿਆ, ਉਹਦੇ ਜੰਮਣ ਤੋਂ ਪਹਿਲਾਂ ਹੀ ਉਹ ਚੱਲ ਵਸਿਆ। ਮਿਲਖੀ ਰਾਮ ਹੋਰੀਂ ਚਾਰ ਭਰਾ ਤੇ ਤਿੰਨ ਭੈਣਾਂ ਹੋਈਆਂ। ਸਭ ਤੋਂ ਵੱਡਾ ਬੇਲੀ ਰਾਮ, ਰੇਲੂ ਰਾਮ, ਮੁਨਸ਼ੀ ਰਾਮ ਤੇ ਭੈਣਾਂ ਬੁਆ ਦਿੱਤੀ, ਵੀਰਾਂ ਦੇਵੀ ਤੇ ਦੁਰਗੀ ਦੇਵੀ, ਇਹਨਾਂ ਸਭਨਾਂ ਤੋਂ ਛੋਟਾ ਮਿਲਖੀ ਰਾਮ। ਕੰਮ ਕਾਰ ਪਿਤਾ-ਪੁਰਖੀ ਕਿੱਤਾ ਚਮੜੇ ਦੇ ਜੁੱਤੇ ਬਣਾਉਣੇ। ਪਿੰਡੋਂ ਉਠਕੇ ਲਾਹੌਰ ਚਲੇ ਗਏ, ਉਥੇ ਛੱਤਾ ਬਜ਼ਾਰ ਵਿਚ ਇਹ ਕੰਮ ਕਰਦੇ ਰਹੇ, ਕਸੂਰੀ ਅਤੇ ਦੇਸੀ ਜੁੱਤੀ ਇਹ ਆਮ ਹੀ ਬਣਾ-ਬਣਾ ਕੇ ਵੇਚਿਆ ਕਰਦੇ ਸਨ, ਲਾਹੌਰ ਵਿੱਚ ਹੀ ਇਹਨਾਂ ਹੌਲੀ-ਹੌਲੀ ਇੱਕ ਮਕਾਨ ਖੜ੍ਹਾ ਕਰ ਲਿਆ।

ਜਦੋਂ ਮਿਲਖੀ ਰਾਮ ਨੂੰ ਸਕੂਲੇ ਪੜ੍ਹਨੇ ਭੇਜਿਆ ਗਿਆ ਤਾਂ ਉਦੋਂ ਇਹ ੮-੯ ਵਰ੍ਹਿਆ ਦਾ ਹੀ ਸੀ, ਦੋ-ਤਿੰਨ ਜਮਾਤਾਂ ਪੜ੍ਹਿਆ, ਪੜ੍ਹਨੇ ਦੀ ਰੁਚੀ ਹੀ ਨਾ ਬਣੀ ਇਹਦੀ। ਵੱਡਾ ਭਰਾ ਰੇਲੂ ਰਾਮ ਲੋਕ-ਕਿੱਸੇ ਗਾਉਂਦਾ ਸੀ, ਉਹਦੀ ਆਵਾਜ਼ ਕਾਫ਼ੀ ਸੁਰੀਲੀ ਤੇ ਦਮਦਾਰ ਸੀ, ਉਹਨੂੰ ਵੇਖ ਮਿਲਖੀ ਰਾਮ ਵੀ ਗਾਉਣ ਲੱਗ ਪਿਆ। ਪੰਜਾਬੀ ਉਠਾਉਣੀ ਏਧਰੋਂ-ਉਧਰੋਂ ਸਿੱਖਣ ਲੱਗਿਆ। ਉਰਦੂ ਆਇਆ ਨਾ। ਭਰਾ ਦੇ ਲਿਆਂਦੇ ਕਿੱਸੇ ਪੜ੍ਹਨ ਲੱਗਿਆ। 'ਹੀਰ ਵਾਰਿਸ' ਤੇ 'ਸ਼ਾਮੋ ਨਾਰ' ਦੇ ਕਿੱਸੇ ਗਾ-ਗਾ ਕੇ ਪੜ੍ਹਦਾ, ਲੋਕੀਂ ਸੁਣਦੇ ਤੇ "ਵਾਹ-ਵਾਹ" ਕਰਦੇ। ਜਦੋਂ ਇਹ ਸਕੂਲ ਜਾਂਦਾ ਸੀ ਤਾਂ ਅਧਿਆਪਕ ਇਸਨੂੰ ਪ੍ਰਾਰਥਨਾ ਮੌਕੇ ਗਾਉਣ ਲਗਾ ਦਿੰਦੇ, ਉਦੋਂ ਇਹ ਗਾਉਂਦਾ ਹੁੰਦਾ ਸੀ :

ਲਬ ਪੇ ਆਈ ਹੈ ਦੁਆ ਬਨ ਕੇ<br>ਤਮੰਨਾ ਮੇਰੀ<br>ਜ਼ਿੰਦਗੀ ਹੋ ਸ਼ਮਾ ਕੀ ਸੂਰਤ<br>ਐ ਖ਼ੁਦਾਇਆ ਮੇਰੀ

ਗਾਉਣ ਵਾਲੇ ਪਾਸੇ ਜਦੋਂ ਇਹ ਪੂਰੀ ਤਰ੍ਹਾਂ ਆਇਆ ਤਾਂ ਉਹਦੀ ਉਮਰ ਦਸ-ਗਿਆਰਾਂ ਸਾਲ ਸੀ।

ਜਦ ਮਿਲਖੀ ਰਾਮ ਨੂੰ ਉਸਦੇ ਉਸਤਾਦ ਬਾਰੇ ਪੁੱਛਿਆ ਤਾਂ ਉਸ ਆਖਿਆ, "ਉਸਤਾਦ ਤੇ ਕੋਈ ਲੱਭਾ ਈ ਨਾ ਕੋਈ ਦਿਸਦਾ ਨਹੀ ਸੀ ਪਈ ਕੀਹਨੂੰ ਉਸਤਾਦ ਧਾਰਨਾ ਇਆਂ। ਉਹਨੀਂ ਦਿਨੀਂ ਪਿੰਡਾਂ ਵਿੱਚ ਮੇਲੇ ਲਗਦੇ ਹੁੰਦੇ, ਪੀਰਾਂ ਦੀਆਂ ਸਮਾਧਾਂ ਤੇ ਡੇਰਿਆਂ ਉਤੇ ਮੇਲੇ ਬੜੇ ਭਰਦੇ ਤੇ ਮੈਂ ਆਪਣੇ ਹਾਣੀਆਂ ਨਾਲ ਮੇਲੇ ਵੇਖਣ ਟੁਰ ਜਾਂਦਾ। ਉਥੇ ਬੜੇ-ਬੜੇ ਗਵੱਈਏ ਆਉਂਦੇ, ਗੌਣ ਗਾਉਂਦੇ ਵੇਖਦਾ ਰੂਹ ਨਾਲ, ਰੱਜ-ਰੱਜ ਸੁਣਦਾ। ਗਵੱਈਏ ਢਾਣੀਆਂ ਬੰਨ੍ਹ-ਬੰਨ੍ਹ ਗਾਉਂਦੇ, ਉਦੋਂ ਕੇਹੜੇ ਸਪੀਕਰ ਹੁੰਦੇ ਸੀ। ਤੇ ਏਦਾਂ ਲੋਕਾਂ ਨੂੰ ਗਾਉਂਦੇ ਵੇਖ-ਵੇਖ ਮੈਂ ਵੀ ਪਕਦਾ ਗਿਆ। ਉਸਤਾਦ ਕੋਈ ਨੀ ਧਾਰਨ ਕੀਤਾ, ਐਵੇਂ ਮੈਂ ਤੁਆਡੇ ਕੋਲ ਪਿਆ ਝੂਠ ਮਾਰਾਂ ਪਈ ਔਹ ਮੇਰੇ ਗੁਰੂ ਆ...... ਫਲਾਣਾ ਧਮਕਾਣਾ ਮੇਰਾ ਗੁਰੂ ਆ.....ਵੇਖਿਆ ਭਾਵੇਂ ਹੋਵੇ ਨਾ ਮੈਂ, ਆਹ ! ਸੱਚੀ ਗੱਲ ਇਆ ਕਿ........।"

ਮਿਲਖੀ ਰਾਮ ਉੱਤੇ ਜੁਆਨੀ ਆ ਗਈ। ਇਹਦੇ ਪਿੱਛੇ ਕੁੜੀਆਂ ਪੈਣ ਲੱਗੀਆਂ, ਪਰ ਇਹ ਆਪਣੇ ਵੱਡੇ-ਵਡੇਰਿਆਂ ਦੀ ਇੱਜ਼ਤ ਨੂੰ ਧਿਆਨ ਧਰਦਾ ਤੇ ਪਾਸਾ ਵੱਟ ਕੇ ਲੰਘ ਜਾਂਦਾ। ਸੋਲ੍ਹਾਂ-ਸਤਾਰ੍ਹਾਂ ਵਰ੍ਹਿਆਂ ਦਾ ਸੀ ਜਦੋਂ ਇਹਨੇ ਪਿੰਡ ਪੀਲਾ-ਤੌਲਾ ਵਿਖੇ ਬੱਗੀ ਡੇਰੀ ਦੇ ਮੇਲੇ ਉਤੇ ਫ਼ਜ਼ਲ ਸ਼ਾਹ ਦੀ ਸੁਹਣੀ ਗਾਈ :

ਪਾਣੀ ਚੜ੍ਹ ਆਇਆ ਉੱਤੇ ਕੰਢਿਆਂ ਦੇ<br>ਉੱਧਰ ਮੌਜਿਆਂ ਕਹਿਰ ਤੂਫ਼ਾਨ ਮੀਆਂ<br>ਸੁਹਣੀ ਵੱਲ ਝਨਾਂ ਦੇ ਤੁਰ ਪਈ<br>ਲਾਇਆ ਕੱਚੇ ਦੇ ਉਤੇ ਉਹਨੇ ਤਾਨ ਮੀਆਂ

ਇਹਦੀ ਸੁਰੀਲੀ ਆਵਾਜ਼ ਅਤੇ ਨਾਲ ਦੇ ਸਾਥੀ ਵੱਲੋਂ ਵਜਾਏ ਗਏ ਅਲਗੋਜ਼ਿਆਂ ਨੇ ਲੋਕਾਂ ਦੇ ਮਨ ਮੋਹ ਲਏ, ਸ੍ਰੋਤਿਆਂ ਨੇ ਇਹਨਾਂ ਅੱਗੇ ਰੁਪੱਈਆਂ ਦੀ ਢੇਰੀ ਲਗਾ ਦਿੱਤੀ, ਇਸ ਤੋਂ ਮਿਲਖੀ ਰਾਮ ਦਾ ਹੌਸਲਾ ਵਧਿਆ ਤੇ ਉਹ ਆਪਣੇ

ਸਾਥੀ ਨਾਲ ਉੱਧਰ ਹੁੰਦੇ ਹਰ ਮੇਲੇ ਉਤੇ ਜਾ ਕੇ ਗਾਉਣ ਲੱਗ ਪਿਆ।

੧੩ ਅਗਸਤ ੧੯੪੭ ਨੂੰ ਉਹਨੇ ਲਾਹੌਰ ਰੇਡੀਉ ਉਤੇ ਆਡੀਸ਼ਨ ਦਿੱਤਾ ਤੇ ਪਾਸ ਹੋ ਗਿਆ। ਉਹਨੇ ਹਾਲੇ ਰਿਕਾਰਡਿੰਗ ਕਰਵਾਉਣ ਜਾਣਾ ਸੀ ਕਿ ਦੰਗੇ-ਫਸਾਦ ਸ਼ੁਰੂ ਹੋ ਗਏ। ਕਰਫਿਊ ਲੱਗ ਗਿਆ। ਲੁੱਟਾਂ-ਖੋਹਾਂ ਤੇ ਮਾਰ-ਧਾੜ ਹੋਣ ਲੱਗੀ। ਮਿਲਖੀ ਰਾਮ ਤੇ ਘਰ ਦੇ ਹੋਰ ਜੀਅ ਮਸੀਂ ਜਾਨ ਬਚਾ ਕੇ ਨਿਕਲੇ। ਜੋ ਕੁਝ ਮਾੜਾ-ਮੋਟਾ ਸਮਾਨ ਬੋਰੀ ਵਿੱਚ ਪਾ ਕੇ ਲੈ ਤੁਰੇ, ਸੋ ਬਾਕੀ ਲੁੱਟਿਆ ਗਿਆ। ਸਰਕਾਰੀ ਟਰੱਕ ਉੱਤੇ ਚੜ੍ਹੇ ਤੇ ਸ਼ਕਰਗੜ੍ਹ ਕੈਂਪ ਵਿੱਚ ਆਣ ਲੱਥੇ। ਫਿਰ ਉਥੋਂ ਡੇਰਾ ਬਾਬਾ ਨਾਨਕ ਆ ਗਏ। ਰਾਤ ਨੂੰ ਕੈਂਪ ਦੇ ਤੰਬੂ ਵਿੱਚ ਬੈਠੇ ਮਿਲਖੀ ਰਾਮ ਨੇ ਗਾਉਣਾ ਸ਼ੁਰੂ ਕਰ ਦਿੱਤਾ। ਫੌਜੀ ਅਤੇ ਹੋਰ ਲੋਕ ਆਖਣ ਲੱਗੇ, "ਏਹ ਤਾਂ ਗਾਂਦਾ ਈ ਬੜਾ ਸੁਰੀਲੈ......।" ਹੌਸਲਾ ਅਫਜ਼ਾਈ ਵਜੋਂ ਕੁਝ ਰੁਪੱਈਏ ਇਨਾਮ ਹੋਏ। ਡੇਰਾ ਬਾਬਾ ਨਾਨਕ ਤੋਂ ਸਿੱਧੇ ਜਲੰਧਰ ਆ ਟਿਕੇ, ਬਸਤੀ ਸ਼ੇਖ ! ਦਿਹਾੜੀ-ਦੱਪਾ ਕਰਕੇ ਵੇਲਾ ਟਪਾਣ ਲੱਗੇ ਤੇ ਫਿਰ ਸਹਿਜੇ-ਸਹਿਜੇ ਲਾਹੌਰ ਵਾਲਾ ਕੰਮ ਬੂਟ-ਜੁੱਤੇ ਬਣਾਉਣ ਲੱਗ ਪਏ। ਇਹ ਕੰਮ ਕਰਦਾ ਵੀ ਮਿਲਖੀ ਰਾਮ ਗਾਉਂਦਾ ਰਿਹਾ।

ਜਦੋਂ ਉਹਦਾ ਮੇਲ-ਗੇਲ ਲੋਕ ਸੰਪਰਕ ਵਿਭਾਗ ਵਾਲਿਆਂ ਨਾਲ ਹੋ ਗਿਆ ਤਾਂ ਉਹਨਾਂ ਪ੍ਰੋਗਰਾਮਾਂ ਉੱਤੇ ਲਿਜਾਣਾ ਸ਼ੁਰੂ ਕੀਤਾ, ਲਗਭਗ ੧੭ ਵਰ੍ਹੇ ਉਹਨਾਂ ਨਾਲ ਅਟੈਚ ਰਿਹਾ। ਪੰਜਾਹ ਰੁਪਏ ਇੱਕ ਪ੍ਰੋਗਰਾਮ ਦੇ ਮਿਲਦੇ ਸਨ, ਫਿਰ ਹੌਲੇ-ਹੌਲੇ ਪੈਸੇ ਵਧਾਉਂਦੇ ਗਏ। ਇਉਂ ਹੀ ਮਿਲਖੀ ਰਾਮ ਦਾ ਮੇਲ-ਜੋਲ ਪੰਜਾਬ ਦੇ ਕਲਾਕਾਰਾਂ-ਸੰਗੀਤਕਾਰਾਂ ਨਾਲ ਵੀ ਹੁੰਦਾ ਗਿਆ ਤੇ ਫੇਰ ਉਹਨਾਂ ਨਾਲ ਸਟੇਜਾਂ ਕਰਨ ਲੱਗ ਪਿਆ। ਜਲੰਧਰ ਰੇਡੀਉ ਦੇ ਲਗਾਤਾਰ ਮਿਲਦੇ ਪ੍ਰੋਗਰਾਮਾਂ ਨੇ ਸਰੋਤਿਆਂ ਦੀ ਗਿਣਤੀ ਵਿੱਚ ਵਾਧਾ ਕਰ ਦਿੱਤਾ।

੧੯੬੨ ਵਿੱਚ ਪੰਜਾਬ ਸਰਕਾਰ ਨੇ ਪੰਜਾਬੀ ਗਾਇਕਾਂ-ਕਲਾਕਾਰਾਂ ਦਾ ਇੱਕ ਅੰਤਰਰਾਸ਼ਟਰੀ ਟੂਰ ਲਗਵਾਇਆ ਤਾਂ ਮਿਲਖੀ ਰਾਮ ਵੀ ਉਸ ਗਰੁੱਪ ਵਿੱਚ ਸ਼ਾਮਿਲ ਸੀ। ਉਹਨੇ ਹੈਦਰਾਬਾਦ, ਪੂੰਨੇ, ਬੰਬੇ ਤੇ ਕਲੱਕਤੇ ਸਮੇਤ ਕਈ ਥਾਵਾਂ ਉਤੇ ਗਾਇਆ। ਬੇਲੀ ਰਾਮ ਉਹਦੇ ਨਾਲ ਅਲਗੋਜ਼ੇ ਵਜਾਉਂਦਾ ਤੇ ਤੂੰਬੀ ਮਿਲਖੀ ਰਾਮ ਆਪ ਵਜਾਉਂਦਾ, ਜਦ ਲੋਕ ਗਾਥਾਵਾਂ ਗਾਉਂਦਾ ਤਾਂ ਅਜਿਹਾ ਨਜ਼ਾਰਾ ਬੰਨ੍ਹਦਾ ਕਿ ਲੋਕ "ਮਿਲਖੀ-ਮਿਲਖੀ" ਕਰਨ ਲਗਦੇ। ਜਲੰਧਰ ਇੱਕ ਵੱਡਾ ਪ੍ਰੋਗਰਾਮ ਹੋਇਆ ਦੇਸ਼ ਭਗਤ ਯਾਦਗਾਰ ਹਾਲ ਵਿੱਚ ਤੇ ਨੂਰਪੁਰੀ ਦਾ ਲਿਖਿਆ ਓਪੇਰਾ ਖੇਡਿਆ ਗਿਆ, ਜਿਸ ਵਿੱਚ ਸੁਰਿੰਦਰ ਕੌਰ ਉਸ ਵਿੱਚ ਸਾਹਿਬਾਂ ਬਣੀ ਤੇ ਮਿਲਖੀ ਰਾਮ ਵੰਝਲ ਬਣਿਆ, ਇਹ ਵੀ ਲੋਕਾਂ ਵੱਲੋਂ ਖੂਬ ਪਸੰਦ ਕੀਤਾ ਗਿਆ।

ਜਦੋਂ ਮਿਲਖੀ ਰਾਮ ਕੰਨ ਉਤੇ ਹੱਥ ਧਰਕੇ ਲੰਮੀ ਹੇਕ ਚੁਕਦਾ ਤਾਂ ਲੋਕੀ ਕਹਿੰਦੇ, "ਓ ਸਦਕੇ ਤੇਰੇ ਮਿਲਖੀ ਰਾਮਾ, ਨਹੀਉਂ ਰੀਸਾਂ ਤੇਰੀਆਂ।" ਇੱਕ ਵਾਰੀ ਉਹ ਚਾਚਾ ਰੌਂਮੇ ਦਾਨ ਤੇ ਪਿਆਰੇ ਲਾਲ ਸੂਦ ਹੋਰਾਂ ਨਾਲ ਰੇਡੀਉ ਵਲੋਂ ਬੰਬੇ ਗਾਉਣ ਲਈ ਗਿਆ, ਜਦ ਵਾਪਸ ਮੁੜਨ ਲੱਗਾ ਤਾਂ ਸਰੋਤੇ ਮੁੜਨ ਹੀ ਨਾ ਦੇਣ। ਫਿਰ ੯ ਦਿਨ ਹੋਰ ਉਥੇ ਗਾਉਂਦਾ ਰਿਹਾ। ਰੇਡੀਉ ਤੋਂ ਉਹਨੂੰ ਪਹਿਲੀ ਵਾਰੀ ਦੀ ਫੀਸ ੧੦ ਰੁਪਏ ਮਿਲੀ ਸੀ। ਬਹੁਤੇ ਗੀਤ ਆਪੇ ਰਚ ਲੈਂਦਾ ਰਿਹਾ। ਜਦੋਂ ਚੀਨ ਭਾਰਤ ਵੱਨੀ ਅੱਖਾਂ ਟੱਡ-ਟੱਡ ਦੇਖਦਾ ਸੀ ਤਾਂ ਮਿਲਖੀ ਰਾਮ ਨੇ ਗੀਤ ਲਿਖਕੇ ਮਾਘੀ ਦੇ ਮੇਲੇ ਤੇ ਮੁਕਤਸਰ ਗਾਇਆ :

ਦੇਸ਼ ਵਾਸੀਓ ਉਠੋ ਜੁਆਨੋ
ਨਾਸਾਂ ਭੰਨ ਦਿਉ ਚੀਨ ਦੀਆਂ
ਧੋਖੇਬਾਜ਼, ਗੱਦਾਰ-ਕਮੀਨੇ
ਇਸ ਪਾਪੀ ਬੇਦੀਨ ਦੀਆਂ

ਜਦ ਉਹ ਗਾ ਰਿਹਾ ਸੀ ਤਾਂ ਪ੍ਰਤਾਪ ਸਿੰਘ ਕੈਰੋਂ ਵੀ ਸਟੇਜ ਉਤੇ ਬੈਠਾ ਸੀ, ਉਸਨੇ ਆਪਣੇ ਗਲ ਵਿੱਚੋਂ ਹਾਰ ਲਾਹ ਕੇ ਮਿਲਖੀ ਰਾਮ ਦੇ ਗਲੇ ਪਾ ਦਿੱਤੇ ਅਤੇ ਉਸਦੀਆਂ ਜੇਬਾਂ ਰੁਪੱਈਆ ਨਾਲ ਭਰ ਦਿੱਤੀਆਂ। ਭਰ ਪੰਜਾਬ ਅਤੇ ਹੋਰ ਕਈਆਂ ਸੂਬਿਆਂ ਵਿੱਚ ਉਸ ਜਾ-ਜਾ ਕੇ ਗਾਇਆ। ਨਰਿੰਦਰ ਬੀਬਾ ਨਾਲ ਕਈ ਥਾਂਈਂ ਗਿਆ, ਉਸਤਾਦ ਲਾਲ ਚੰਦ ਯਮਲੇ ਜੱਟ ਨਾਲ ਬੜੇ ਪ੍ਰੋਗਰਾਮ ਕੀਤੇ। ਜਗਤ ਸਿੰਘ ਜੱਗਾ ਨਾਲ ਗਾਇਆ, ਜਦੋਂ ਜਲੰਧਰ ਟੀ. ਵੀ. ਸੈਂਟਰ ਚਾਲੂ ਹੋਇਆ ਉਦੋਂ ਦਾ ਇਥੋਂ ਗਾਉਂਦਾ ਹੈ।

ਜਦੋਂ ਚਮਨ ਲਾਲ ਸ਼ੁਗਲ ਹੋਰੀਂ "ਮੁੱਖੜਾ ਚੰਨ ਵਰਗਾ" ਫਿਲਮ ਬਣਾ ਰਹੇ ਸਨ ਤਾਂ ਮਿਲਖੀ ਰਾਮ ਨੂੰ ਗਾਉਣ ਲਈ ਲੈ ਗਏ, ਪਰ ਗੱਲ ਫਿੱਟ ਨਾ ਬੈਠੀ, ਆਖਣ ਲੱਗਾ, "ਆਪਣੇ ਤੋਂ ਨੀਂ ਏਹ ਪੰਗਾ ਹੋਣਾ।"

ਮੈਂ ਪੁੱਛਿਆ, "ਬਜ਼ੁਰਗੋ ! ਝੁੱਡੂ ਤੋਂ ਝੁੱਡੂ ਜਿਹੇ ਕਲਾਕਾਰ ਗੀਤ ਰਿਕਾਰਡ ਕਰਵਾ ਗਏ, ਪਰ ਥੋਡੀ ਕੋਈ ਕੈਸਿਟ ਜਾਂ ਤਵਾ ਰਿਕਾਰਡ ਨਹੀਂ ਹੋਇਆ, ਇਹ ਕੀ ਕਾਰਣ ਬਣਿਆ ?

"ਲੈ ਵੇ ਸੁਣ ਲੈ ਕਾਕਾ ਜੀ ਏਹ ਵੀ ! ਸੱਚੀ ਦੱਸਾਂਗਾ, ਕੋਈ ਲੁਕੋ ਨ੍ਹੀਂ। ਮੈਂ ਅਨਪੜ੍ਹ ਤੇ ਕੱਖ ਪਤਾ ਨਾ ਪਈ ਰਕਾਟ ਕਿਥੇ ਭਰਦੇ ਆ, ਕਿਥੇ ਜਾਣਾ, ਕਿਥੇ ਨਹੀਂ। ਜੱਗੇ ਨਾਲ ਜਾ ਵੜਿਆ ਮੈਂ..... ਕੰਪਨੀ ਆਲੇ ਸੀ ਓ........ (ਕੰਨ ਖੁਰਕਦਾ ਹੋਇਆ, ਉਤਾਂਹ ਨੂੰ ਝਾਕਦਾ ਹੈ) ਆ ਹੁਣੇ ਚੇਤੇ ਸੀ ਮੇਰੇ ... ਯਾਰ ਕੀ ਨਾਂ ਓ ਸੀ ? ਕੋਹਿਨੂਰ ਆਲੇ ਸੀ ....... ਪਤਾ ਨ੍ਹੀ ਹਿੰਦੋਸਤਾਨ ਆਲੇ ਸੀ .... ਚੇਤਾ ਨ੍ਹੀ ਪੂਰਾ ਰਿਹਾ ਹੁਣ ... ਤੇ

ਏਹਨਾਂ ਨਾਲ ਹੋ ਗਿਆ ਸਾਡਾ ਪੱਕ-ਠੱਕ.... ਆਹਾ ਕੀ ਕਹਿੰਦੇ ਆ ਗਰੇਜੀ 'ਚ ਯਾਰ ..... ਐਕਲੀਮੈਂਟ ਹੋ ਗਿਆ, ਅਸੀਂ ਦਸਤਖ਼ ਕਰਤੇ ਥਾਂ-ਥਾਂ ਕਾਗਜਾਂ ਉੱਤੇ ਜਿਥੇ ਜਿਥੇ ਆਖੀ ਗਏ ਅਸੀਂ ਕਰੀ ਗਏ ਤੇ ਮੁੜਕੇ ਕੰਪਨੀ ਆਲਿਆਂ ਦਾ ਵੱਜ ਗਿਆ ਭਾਂਡਾ ਮੂਧਾ, ਕੰਪਨੀ ਹੋਗੀ ਫੇਲ੍ਹ। ਫੇ ਜਾ ਵੜੇ ਅਸੀਂ ਐਚ. ਐਮ. ਵੀ. ਆਲਿਆਂ ਦੇ ਜਿਨ੍ਹਾਂ ਦੇ ਤਵੇ ਉੱਤੇ ਕੁੱਤਾ ਭੌਂਕਦਾ ਸਪੀਕਰ 'ਚ ਮੂੰਹ ਕਰਕੇ ! ਉਹ ਸਾਨੂੰ ਆਖਣ ਪਈ ਪਹਿਲਾਂ ਉਹਨਾਂ ਨਾਲੋਂ ਐਕਲੀਮੈਂਟ ਤੋੜ ਕੇ ਆਓ, ਫੇਰ ਭਰਾਂਗੇ ਰਕਾਟ ਥੁਆਡੇ।"

"ਮੈਂ ਤਾਂ ਭੰਗਾ ਭੰਕਤਾ ....... ਸੱਚੀ ਗੱਲ ਇਆ.... ਤੇ ਮੈਂ ਤਾਂ ਜੱਗੇ ਨੂੰ ਆਖਤਾ ਪਈ ਕੇਹੜਾ ਏਸ ਕੁੱਤਖਾਨੇ 'ਚ ਪਵੇ ਪਿਆ....। ਸਿਆਪਾ ਕਰਦਾ ਫਿਰੇ। ਆਪਣੇ ਤੋਂ ਨ੍ਹੀ ਹੁੰਦਾ ਏਹ ਯੱਭ ! ਨਈਂ ਭਰੌਣੇ ਰਕਾਟ-ਰਕੂਟ ਆਪਾਂ। ਸਾਹ ਨ੍ਹੀਂ ਆਉਂਦਾ ਰਕਾਟ ਭਰਾਏ ਬਿਨਾਂ ? ਤੇ ਮੁੜ ਆਪਾਂ ਨ੍ਹੀਂ ਜਾ ਕੇ ਵੜੇ ਕਿਸੇ ਕੰਪਨੀ ਆਲਿਆਂ ਦੇ। ਬਸ, ਰੇਡੀਓ 'ਤੇ ਗਏ ਆਂ, ਟੀ.ਵੀ. 'ਤੇ ਜਾਂ ਸਟੇਜਾਂ 'ਤੇ। ਕੋਈ ਥਾਂ ਨ੍ਹੀਂ ਛੱਡੀ, ਹਰ ਥਾਂ ਗਾਇਆ।"

"ਕਾਕਾ ਜੀ ! ਆਪਾਂ ਗਾਇਆ, ਰੂਹ ਰਾਜੀ ਕੀਤੀ ਰਾਮ। ਜੇ ਅਸੀਂ ਵੀਹ-ਵੀਹ ਕੋਹ ਤੁਰਕੇ ਜਾਣਾ ਤੇ ਸਾਰੇ ਰਾਹ ਤੁਰੇ ਜਾਣਾ, ਨਾ ਅੱਕਣਾ, ਨਾ ਥੱਕਣਾ, ਨਾ ਸਾਹ ਚੜ੍ਹਨਾ ਤੇ ਨਾ ਵਾਜ ਪਾਟਣੀ। ਤੇ ਹੁਣ ਦੇ ਕਲਾਕਾਰ ਤਾਂ ਬਾਂਦਰ-ਟਪੂਸੀਆਂ ਮਾਰਦੇ ਫਿਰਦੇ ਆ। ਫੇ ਸਾਹ ਚੜ੍ਹਦਾ ਤੇ ਝੱਟ ਈ ਸਟੇਜ 'ਤੋਂ ਥੱਲੇ ਹੋ ਜਾਂਦੇ ਆ। ਅਸੀਂ ਕਦੇ ਨ੍ਹੀ ਸੀ ਏਦਾਂ ਕੀਤਾ, ਸੱਚੀ ਗੱਲ ਇਆ .....ਆਹ ! ਤੇ ਏਦਾਂ ਈ ਸਾਡਾ ਰਿਆਜ ਹੋ ਜਾਂਦਾ ਸੀ। ਤੇ ਹੋਰ .... ਅਸੀਂ ਨ੍ਹੀਂ ਸੀ ਕਦੇ ਉਚੇਚੇ ਬੈਠੇ ਰਿਆਜ ਕਰਨ ਨੂੰ।"

ਆਪਣੇ ਗਾਏ ਗੀਤਾਂ ਬਾਰੇ ਮਿਲਖੀ ਰਾਮ ਵੇਰਵੇ ਦਿੰਦਾ ਹੈ—ਨੂਰਪੁਰੀ ਦਾ ਲਿਖਿਆ ਗਾਇਆ ਹਰ ਥਾਂ, "ਓ ਦੁਨੀਆਂ ਦੇ ਬੰਦਿਓ ਪੂਜੋ ਉਹਨਾਂ ਨੇਕ ਇਨਸਾਨਾਂ ਨੂੰ।" ਜਸਵੰਤ ਰਾਏ "ਰਾਏ" ਦਾ ਲਿਖਿਆ ਗੀਤ, "ਸੋਹਣੇ ਮੇਰੇ ਦੇਸ਼ ਦੀ ਸੋਹਣੀ ਏ ਤਕਦੀਰ।" ਕਰਤਾਰ ਸਿੰਘ ਬਲੱਗਣ ਦੀ ਕਲਮ ਤੋਂ, "ਸਵਰਗਾਂ ਦਾ ਨਮੂਨਾ ਸਾਡੇ ਪਿੰਡ ਨੇ ਪੰਜਾਬ ਵਿਚ।" ਬਾਬੂ ਸਿੰਘ ਮਾਨ ਮਰਾੜਾਂ ਵਾਲੇ ਦਾ ਲਿਖਿਆ, "ਨਰਮੇ ਨੂੰ ਵਿਕ ਲੈਣ ਦੇ।" ਹੋਰ ਗੀਤਾਂ ਵਿਚ, 'ਨੀਂ ਮੈਂ ਚਿੱਠੀ ਆਂ ਲੱਦਾਖੋਂ ਆਈ ਖੋਲ੍ਹ ਕੇ ਪੜ੍ਹਾ ਲੈ ਗੋਰੀਏ।" "ਗੋਰੀ ਦੇ ਸੁਨੈਹਰੀ ਝੁਮਕੇ ਜਦੋਂ ਤੁਰਦੀ ਸਤਾਰਾਂ ਵਲ ਖਾਂਦੇ।" ਮਿਲਖੀ ਰਾਮ ਨੇ ਆਪ ਵੀ ਗੀਤ ਲਿਖੇ ਜਿਨ੍ਹਾਂ ਵਿਚ ਧਾਰਮਿਕ ਗੀਤ ਉਸਨੇ ਅਨੇਕਾਂ ਸਮਾਗਮਾਂ ਵਿਚ ਗਾਇਆ, "ਤੇਨੂੰ ਬਾਬਲਾ ਤਰਸ ਨਾ ਆਇਆ, ਰੱਬ ਦੇ ਚਪੇੜਾਂ ਮਾਰੀਆਂ.... ਤੈਨੂੰ ਪੁੱਤਾਂ ਤੋਂ ਪਿਆਰੀ ਹੋਗੀ ਮਾਇਆ ਰੱਬ ਦੇ ਚਪੇੜਾ ਮਾਰੀਆਂ।"

ਮਿਲਖੀ ਰਾਮ ਆਖਦਾ ਹੈ, "ਯਮਲੇ ਜੱਟ ਨੇ ਤੂੰਬੀ ਨੂੰ ਲੋਕਾਂ ਵਿਚ ਲਿਆਉਣ ਦਾ ਵੱਖਰਾ ਮਾਣ ਪਾਇਆ। ਮੈਂ ਵੀ ਤੂੰਬੀ 'ਤੇ ਗਾ ਕੇ ਮਾਣ ਲਿਆ।" ਤੂੰਬੀ ਦੀ ਮਹਾਨਤਾ ਅਤੇ ਮਹੱਤਤਾ ਬਾਰੇ ਮਿਲਖੀ ਰਾਮ ਨੇ ਗੀਤ ਰਚਿਆ ਜਿਸ ਦੇ ਕੁਝ ਬੋਲ ਇਉਂ ਹਨ—

ਨਾ ਸਮਝ ਇਕ ਤਾਰ ਏਸ ਨੂੰ
ਇਹਦੇ ਵਿਚ ਹੈ ਦੇਸ਼ ਪਿਆਰ
ਏਹ ਤਾਰ ਨਹੀਉਂ ਸੱਜਣਾ
ਏਹ ਹੈ ਖੰਡੇ ਦੀ ਧਾਰ
ਏਹਦੀ ਕਿੱਲੀ ਘੋੜਾ ਰਫ਼ਲ ਦਾ
ਹੁਣ ਚੜ੍ਹੇਗਾ ਤਾੜੋ-ਤਾੜ
ਏਹਦਾ ਕੱਦੂ ਗੋਲਾ ਤੋਪ ਦਾ
ਢੇਰੀ ਵੈਰੀ ਕਰੂ ਹਜ਼ਾਰ

ਬਜੁਰਗ ਮਿਲਖੀ ਰਾਮ ਪੂਰਨ ਖੁਸ਼ਹਾਲ ਪਰਿਵਾਰ ਦਾ ਮਾਲਕ ਹੈ। ਕੋਈ ਤੰਗੀ-ਤੁਰਸ਼ੀ ਨਹੀਂ। ਚਾਰੇ ਪੁੱਤਰ ਆਪੋ-ਆਪਣੀ ਥਾਵੇਂ ਖੁਸ਼ ਹਨ—ਇਕ ਟੈਲੀਫੋਨ ਵਿਭਾਗ ਵਿਚ ਡਵੀਜ਼ਨ ਇੰਜਨੀਅਰ ਹੈ। ਇਕ ਸੰਗੀਤ ਦਾ ਪ੍ਰੋਫੈਸਰ ਹੈ। ਇਕ ਮਕੈਨਿਕ ਹੈ। ਇਕ ਦੀ ਦੁਕਾਨ ਹੈ। ਤਿੰਨੋਂ ਧੀਆਂ ਆਪੋ ਆਪਣੇ ਘਰੀਂ ਸੁਖੀ ਵਸਦੀਆਂ ਹਨ। ਪੋਤੇ-ਪੋਤੀਆਂ ਤੇ ਦੋਹਤੇ ਦੋਹਤੀਆਂ ਨੂੰ ਮਿਲਖੀ ਰਾਮ ਬੜਾ ਪਿਆਰ ਕਰਦਾ ਹੈ। ਨਜਾਤਮ ਨਗਰ ਜਲੰਧਰ ਵਿਚ ਆਪਣਾ ਚੰਗਾ ਮਕਾਨ ਹੈ। ਅਠਾਰਾਂ ਕੁ ਵਰ੍ਹੇ ਪਹਿਲੋਂ ਉਹਦੀ ਜੀਵਨ ਸਾਥਣ ਸ੍ਰੀਮਤੀ ਕਮਲਾ ਵੰਤੀ ਸਦਾ ਲਈ ਵਿਛੜ ਗਈ। ਜੇ ਕਿਤੇ ਮਿਲਖੀ ਰਾਮ ਪਹਿਲੋ-ਪਹਿਲ ਸ਼ਰਾਬ ਪੀਂਦਾ ਰਿਹੈ ਤਾਂ ਪੱਲਿਉਂ ਉਸ ਨਹੀਂ ਪੀਤੀ। ਹੁਣ ਤਾਂ ਉੱਕਾ ਹੀ ਨਹੀਂ ਪੀਂਦਾ। ਨਾ ਕੋਈ ਜਰਦਾ, ਸਿਗਰਟ-ਬੀੜੀ ਤਮਾਕੂ ਵਗੈਰਾ ਹੀ ਉਸ ਲਾਇਆ। ਸਵੇਰੇ ਉਠਕੇ ਇਸ਼ਨਾਨ ਕਰਦਾ ਹੈ, ਰੇਡੀਉ ਸੁਣਦਾ ਹੈ। ਮੰਦਰ ਜਾਂਦਾ ਹੈ। ਉਹਦੇ ਘਰਦੇ ਉਹਨੂੰ ਕਹਿੰਦੇ ਹਨ, "ਭਾਪਾ ਜੀ, ਹੁਣ ਨਾ ਜਾਇਆ ਕਰੋ ਗੌਣ, ਬੜਾ ਗਾ ਲਿਆ ਏ।" ਪਰ ਮਿਲਖੀ ਰਾਮ ਟਿਕਣ ਵਾਲਾ ਕਿਥੇ ਹੈ ? ਉਹ ਕੱਛੇ ਤੂੰਬੀ ਮਾਰ ਕੇ ਪੂਰੀ ਸ਼ਾਨ ਨਾਲ ਸੰਗੀਤਕ ਮਹਿਫਲਾਂ ਤੇ ਜਗਰਾਤਿਆਂ ਜਾਂ ਹੋਰ ਛੋਟੇ ਮੋਟੇ ਸਮਾਰੋਹਾਂ 'ਚ ਤੁਰਿਆ ਰਹਿੰਦਾ ਹੈ। ਜਦੋਂ ਹੁਣ ਵੀ ਉਹ ਕਿਤੇ ਕੰਨ 'ਤੇ ਹੱਥ ਧਰਕੇ ਗਾ ਰਿਹਾ ਹੋਵੇ—

ਉਇ ਉੱਡੀ-ਉੱਡੀ ਜਾ ਉਇ ਸੋਮਿਆਂ
ਦਿਆ ਤੋਤਿਆ ..........

ਤਾਂ ਸਰੋਤੇ ਮੰਤਰ-ਮੁਗਧ ਹੋਏ ਬਿਨਾਂ ਨਹੀਂ ਰਹਿ ਸਕਦੇ। ਪੁਰਾਣੇ ਸਰੋਤਿਆਂ ਦੇ ਚੇਤਿਆਂ ਵਿਚ ਮਿਲਖੀ ਰਾਮ ਅਜੇ ਵੀ ਉਵੇਂ ਈ ਵਸਿਆ ਹੋਇਆ ਹੈ।

ਆਪਣੇ ਪੁਰਾਣੇ ਬੇਲੀਆਂ-ਹਾਣੀਆਂ ਨੂੰ ਚੇਤੇ ਕਰਦਿਆਂ ਮਿਲਖੀ ਰਾਮ ਹਉਕਾ ਜਿਹਾ ਭਰਕੇ ਆਖਦਾ ਹੈ—"ਕੀ ਕਰਾਂ ਕਾਕਾ ਜੀ ? ਬੜਾ ਮਨ ਤੜਫਦਾ ਰਹਿੰਦਾ....। ਬਹੁਤੇ ਬੇਲੀ-ਹਾਣੀ ਮੇਰੇ ਤਾਂ ਏਸ ਜਹਾਨ ਤੋਂ ਕੂਚ ਕਰ ਗਏ ਆ। ਮੇਰਾ ਯਾਰ ਯਮਲਾ ਜੱਟ ਟੁਰ ਗਿਆ। ਬੀਬਾ ਟੁਰ ਗਈ। ਮਸਤਾਨਾ ਟੁਰ ਗਿਆ। ਜਗਮੋਹਨ ਟੁਰ ਗਈ। ਚਾਂਦੀ ਕਿਵੇਂ ਭੁੱਖਾ ਮਰਿਆ, ਤੂੰਬੀ ਉੱਤੇ ਪੋਟੇ ਲਾਉਣੇ ਮੈਂ ਸਿਖਾਏ ਉਹਨੂੰ। ਭੰਗ ਦੇ ਭਾੜੇ ਗਿਆ ਵਿਚਾਰਾ... ਆਪਣਾ ਆਪ ਸੰਭਾਲ ਨ੍ਹੀਂ ਸਕਿਆ ਉਹ। ਸਭ ਯਾਰ ਬੇਲੀ ਪੁਰ ਦੀ ਟਿਕਟ ਕਟਾ ਗਏ ਆ। ਆਹ ਹੁਣ ਦੇ ਨਵਿਆਂ ਵਿਚੋਂ ਕਿਹੜੇ ਆ ਜੀਹਦੇ ਕੋਲ ਜਾ ਬਹੀਏ ਭੱਟ ਦੁੱਖ-ਸੁੱਖ ਹੋਲੇ ਕਰਨ ਨੂੰ। ਕੋਈ ਨ੍ਹੀਂ ਸਭ ਫੁਕਰੇ ਆ। ਤਮਾਸ਼ੇ ਕਰਦੇ ਆ। ਮੋਹ-ਪਿਆਰ ਹੈਨੀ। ਆਪਣੇ ਨਾਲ ਨ੍ਹੀਂ ਉਹਨਾਂ ਦੀ ਰੌਚਕ ਰਲਦੀ। ਆਹ...ਸੱਚੀ ਗੱਲ ਦੱਸਾਂ ਥੁਆਨੂੰ....ਲੁਕੋ ਕਾਹਦਾ ਇਆ।"

ਮਿਲਖੀ ਰਾਮ ਅਜੋਕੇ ਕਲਾਕਾਰਾਂ ਦੀ ਕਲਾ ਤੋਂ ਬੇਹੱਦ ਦੁਖੀ ਵੀ ਹੈ ਅਤੇ ਚਿੰਤਤ ਵੀ ! ਉਹ ਆਖਦਾ ਹੈ, "ਮੈਂ ਤੇ ਕਾਕਾ ਜੀ ਹੁਣ ਆਲਿਆਂ 'ਚੋਂ ਬਹੁਤਿਆਂ ਨੂੰ ਸੁਣਦਾ ਈ ਨ੍ਹੀਂ। ਕੋਈ ਟਾਵਾਂ-ਟੱਲਾ ਸੁਣਦਾ ਆਂ...... ਆ ਮੁੰਡਾ .... ਹੋਰ ਵੀ ਜੇਹੜਾ ਚੰਗਾ ਗਾਵੇ। ਬਕਵਾਸ ਨ੍ਹੀਂ ਸੁਣ ਹੁੰਦਾ ਮੈਥੋਂ।"

"ਬਜ਼ੁਰਗੋ ! ਜ਼ਿੰਦਗੀ ਵਿਚ ਕੋਈ ਝੋਰਾ ਜਾਂ ਪਛਤਾਵਾ?"

"ਕਾਕਾ ਜੀ, ਕੋਈ ਝੋਰਾ ਨ੍ਹੀਂ ਨਾ ਕੋਈ ਪਛਤਾਵਾ ਕੋਈ। ਸਾਰੀ ਉਮਰੇ ਕੋਈ ਮਾੜਾ ਕੰਮ ਨ੍ਹੀਂ ਕੀਤਾ...ਆਪਦੇ ਜਾਣੇ ਤਾਂ ਹਰੇਕ ਦਾ ਈ ਚੰਗਾ ਕੀਤਾ।"

•••

ਸਭਿਆਚਾਰਕ ਮੰਚਾਂ ਵਾਲੇ ਅਤੇ ਸਭਿਆਚਾਰ ਦੇ ਲੰਬੜਦਾਰਾਂ ਨੇ ਮਿਲਖੀ ਰਾਮ ਨੂੰ ਹਾਲੇ ਤੀਕਰ ਅਣਗੌਲਿਆ ਹੀ ਕੀਤਾ ਹੋਇਐ। ਕਿਸੇ ਸਰਕਾਰ ਜਾਂ ਅਕੈਡਮੀ ਨੇ ਵੀ ਉਹਦਾ ਕੋਈ ਮਾਣ-ਸਨਮਾਨ ਨਹੀਂ ਕੀਤਾ। ਉਹ ਕਹਿੰਦਾ ਹੈ, "ਲੋਕਾਂ ਵਲੋਂ ਜੋ ਸਨਮਾਨ ਮਿਲਿਆ ਇਸ ਤੋਂ ਵੱਡਾ ਹੋਰ ਕੇਹੜਾ ਸਨਮਾਨ ਹੈ ਭਲਾ ? ਆਪਾਂ ਝਾਕ ਵੀ ਨਹੀਂ ਕੀਤੀ ਕਦੇ ... ਆਹ! ਸੱਚੀ ਗੱਲ ਇਆ...। ਏਹ ਜੋ ਘੁਗੀਆਂ ਤੋਤੇ ਤੇ ਸਾਟੀਫੇਟਕ ਆ... ਏਹ ਜਿਥੋਂ ਮਰਜੀ ਲੈ ਲਵੇ.. ਸਭ ਤੋਂ ਵੱਡਾ ਲੋਕਾਂ ਦਾ ਪਿਆਰ ਆ।"

ਮਿਲਖੀ ਰਾਮ ਵੱਡੇ ਜਿਗਰੇ ਵਾਲਾ ਬੰਦਾ ਹੈ। ਚੌਰਾਸੀ ਵਰ੍ਹਿਆਂ ਦਾ ਹੋ ਕੇ ਪੂਰੇ ਨੌ-ਬਰ-ਨੌ, ਦਿਲੋਂ ਵੀ ਦਿਮਾਗੋਂ ਵੀ ਤੇ ਸਿਹਤੋਂ ਵੀ। ਸੱਚੀਆਂ ਗੱਲਾਂ ਉਹ ਨਿਝੱਕਤਾ ਨਾਲ ਕਰਦਾ ਹੈ। ਜਦ ਵੀ ਮਿਲੇਗਾ ਖੁਸ਼-ਖੁਸ਼ ਐਨ ਚੜ੍ਹਦੀਆਂ ਕਲਾਂ ਵਿਚ। ਜਦੋਂ ਉਹਦੇ ਵਿਰਲੇ ਜਿਹੇ ਦੰਦ ਹਾਸਾ ਬਿਖੇਰਦੇ ਹਨ ਤਾਂ ਉਹ ਹੋਰ ਵੀ ਚੰਗਾ ਚੰਗਾ ਲੱਗਣ ਲੱਗ ਪੈਂਦਾ ਹੈ। ਇਕ ਦਿਨ ਮੈਂ ਆਖਿਆ, "ਬਜ਼ੁਰਗੋ ਤੁਸੀਂ ਹੱਸਦੇ ਬੜੇ ਚੰਗੇ ਲਗਦੇ ਓ। ਸਾਡੇ ਇਕ ਪੰਜਾਬੀ ਗੀਤ ਹੈ ਨਾ, ਪ੍ਰਸਿੱਧ ਐ ਬੜਾ, "ਤੇਰੇ ਚਿੱਟਿਆਂ ਦੰਦਾਂ ਦਾ ਹਾਸਾ ਨੀ ਲੈ ਗਿਆ ਸਾਡੀ ਜਿੰਦ ਕੱਢ ਕੇ।" ਹੁਣ ਮੈਂ ਥੋਡੇ ਉਤੇ ਗੀਤ ਲਿਖ ਦੇਣੈ "ਤੇਰੇ ਵਿਰਲੇ ਦੰਦਾਂ ਦਾ ਹਾਸਾ ਲੈ ਗਿਆ ਸਾਡੀ ਜਿੰਦ ਕੱਢ ਕੇ।"

"ਗੱਲ ਸੁਣ ਉਇ ਕਾਕਾ ਜੀ, ਉਏ ਕਾਹਨੂੰ ਬੁੜ੍ਹੇ ਨੂੰ ਟਿੱਚਰਾਂ ਕਰਦਾ....। ਆਪਣੇ ਹਾਣੀਆਂ ਜਾਂ ਹਾਨਣਾ ਨੂੰ ਛੇੜ ਜਾ ਕੇ।" ਤੇ ਉਹ ਖਿੜ ਖਿੜ ਹੱਸਣ ਲੱਗਿਆ।

"ਬਜ਼ੁਰਗੋ ਥੋਡੀ ਇਕ ਚੰਗੀ ਜਿਹੀ ਫੋਟੋ ਲੋੜੀਂਦੀ ਐ, ਲੇਖ ਲਿਖਣੈ, ਕਿਧਰੇ ਛਪਵਾ ਲਵਾਂਗੇ।"

"ਓ ਕਾਕਾ ਜੀ, ਫੇ ਉਹੀ ਗੱਲ ਕਰਦਾ ਪੁੱਠੀ ਗੱਲ ...ਮੈਂ ਹੁਣ ਚੰਗੀ ਫੋਟੋ ਨੂੰ...ਜੁਆਨ ਕਿਥੋਂ ਹੋਜਾਂ ਦੂਜੀ ਵੇਰੀ। ਪੁਰਾਣੀ ਫੋਟੋ ਮੇਰੇ ਕੋਲ ਹੈ ਕੋਈ ਨ੍ਹੀਂ। ਏਦਾਂ ਈ ਫੋਟੋ ਖਿੱਚ ਲੈ ਤੂੰ ਸ਼ੈਕਲ ਉੱਤੇ ਚੜ੍ਹੇ ਜਾਂਦੇ ਦੀ....ਏਹ ਈ ਸੋਹਣੀ ਲੱਗੂ ਪਈ....। ਆਹੋ ਕਿ... ਸੱਚੀ ਗੱਲ ਇਆ, ਕਾਕਾ ਜੀ ! ਚਾਅ-ਚੂ ਈ ਨੀਂ ਰਿਹਾ ਹੁਣ ਫੋਟੂਆਂ ਖਿਚਾਉਣ ਦਾ ਹੁਣ ਕਿ...।"

ਆਪਣੇ ਰੰਗ ਵਿਚ ਰੰਗਿਆ, ਹੱਸਦਾ-ਹੱਸਦਾ ਮਿਲਖੀ ਰਾਮ ਸਾਇਕਲ ਉੱਤੇ ਲੱਤ ਦੇ ਕੇ ਤੁਰਦਾ ਬਣਿਆ।

*ਪਿੰਡ ਤੇ ਡਾਕ. ਘੁਗਿਆਣਾ*
*ਜ਼ਿਲਾ ਤੇ ਤਹਿ. ਫਰੀਦਕੋਟ ੧੫੧੨੦੩*
*ਫੋਨ ਨੰ. ੦੧੬੩੯-੨੮੦੭੭ (ਘਰ)*

# ਹਾਕੀ ਦਾ ਇਕ ਫਾਈਨਲ

—ਜਗਦੀਸ਼ ਸਿੰਘ

*ਹੁਣੇ ਹੁਣੇ ਮਲੇਸ਼ੀਆ ਦੀ ਰਾਜਧਾਨੀ ਕੁਆਲਾਲੰਪੁਰ ਵਿਚ ਹੋਏ ਸੰਸਾਰ ਕੱਪ ਹਾਕੀ ਮੁਕਾਬਲਿਆਂ ਵਿਚ ਭਾਰਤੀ ਟੀਮ ਦਾ ਪ੍ਰਦਰਸ਼ਨ ਲੋਕਾਂ ਦੀਆਂ ਸਿਖਰ ਤੇ ਪਹੁੰਚਾਈਆਂ ਭਾਵਨਾਵਾਂ ਨੂੰ ਵਲੂੰਧਰ ਗਿਆ ਹੈ। ਅਜਿਹਾ ਅਗੇ ਵੀ ਕਈ ਵਾਰ ਹੋਇਆ ਹੈ। ਇਸ ਵਾਰ ਭਾਰਤ-ਪਾਕ ਭੇੜ ਨਹੀਂ ਹੋਇਆ ਪਰ ਇਹ ਭੇੜ ਸਦਾ ਹੀ ਭਾਰੀ ਉਤਸੁਕਤਾ ਦਾ ਕਾਰਨ ਰਿਹਾ ਹੈ। ਸੰਨ ੧੯੮੨ ਦੀ ਦਿੱਲੀ ਏਸ਼ੀਆਡ ਦੇ ਹਾਕੀ ਫਾਈਨਲ ਵਿਚ ਜੋ ਅਸੀਂ ਅਖੀਂ ਦੇਖਿਆ, ਉਹ ਕੁਝ ਪਾਠਕਾਂ ਦੇ ਕਹਿਣ ਤੇ ੨੦ ਸਾਲ ਬਾਦ ਅਸੀਂ ਮੁੜ ਵਰਿਆਮ ਦੇ ਕਾਲਮਾਂ ਵਿਚ ਛਾਪ ਰਹੇ ਹਾਂ। —ਸੰਪਾਦਕ*

ਇਕ ਦਸੰਬਰ ਬੁਧਵਾਰ ਇਕ ਅਹਿਮ ਦਿਨ ਸੀ। ਏਸ਼ੀਆ ਦੀਆਂ ਦੋ ਮਹਾਨ ਹਾਕੀ ਤਾਕਤਾਂ ਦਾ ਅਜ ਭੇੜ ਸੀ। ਭਾਰਤ ਕਦੀ ਸਾਰੇ ਸੰਸਾਰ ਵਿਚ ਹਾਕੀ ਦਾ ਸਰਵਉਚ ਅਧਿਕਾਰੀ ਸੀ। ਪਾਕਿਸਤਾਨ ਬਣਨ ਨਾਲ ਇਸ ਦਾ ਇਕ ਹੋਰ ਹਰੀਫ ਪੈਦਾ ਹੋ ਗਿਆ। ਅਤੇ ਇਹ ਦੋਵੇਂ ਦੇਸ਼ ਕਿਤੇ ਨਾ ਕਿਤੇ ਵੱਡੇ ਮੁਕਾਬਲੇ ਵਿਚ ਭਿੜਦੇ ਹਨ। ਬਾਹਰਲੇ ਦੇਸ਼ਾਂ ਵਿਚ ਹੁੰਦੇ ਮੈਚਾ ਦੀ ਕੁਮੈਂਟਰੀ ਹੀ ਦੇਸ਼ਵਾਸੀ ਰੇਡੀਓ ਕੰਨਾਂ ਨੂੰ ਲਾ ਕੇ ਸੁਣਦੇ ਰਹੇ ਹਨ, ਪਰ ਅੱਖੀ ਇਹਨਾਂ ਦਾ ਭੇੜ ਘੱਟ ਲੋਕਾਂ ਵੇਖਿਆ ਹੋਵੇਗਾ ਸਿਵਾਏ ਕੁਝ ਟੈਸਟ ਮੈਚਾਂ ਦੇ। ਹਾਕੀ ਨਾਲ ਭਾਰਤੀ ਅਤੇ ਪਾਕਿਸਤਾਨੀ ਜਨਤਾ ਦੀ ਭਾਵਕਤਾ ਏਨੀ ਜੁੜੀ ਪਈ ਹੈ ਕਿ ਬਾਕੀ ਸਾਰੇ ਮੈਡਲ ਇਕ ਬੰਨੇ ਰੱਖ ਕੇ ਹਾਕੀ ਵਿਚ ਮੈਡਲ ਨੂੰ ਵਿਸ਼ੇਸ਼ਤਾ ਦਿੰਦੇ ਹਨ। ਇਹ ਮੈਚ ਤਾਂ ਜਿਵੇਂ ਕੋਮੀ ਵਕਾਰ ਹੀ ਬਣ ਗਏ ਹਨ। ਮੈਚ ਨਹੀਂ ਜਿਵੇਂ ਹਿੰਦ-ਪਾਕ ਜੰਗ ਹੋਵੇ। ਪਰ ਖੇਡ ਤਾਂ ਖੇਡ ਹੀ ਹੈ ਇਸ ਵਿਚ ਜਿਤ ਹਾਰ ਵੀ ਹੁੰਦੀ ਹੈ ਤੇ ਇਸ ਤੇ ਕਿਸੇ ਇਕ ਦੇਸ਼ ਦੀ ਅਜਾਰੇਦਾਰੀ ਵੀ ਨਹੀਂ ਸਮਝਣੀ ਚਾਹੀਦੀ।

੧੩ ਨਵੰਬਰ ਨੂੰ ਦਿਲੀ ਏਅਰ ਪੋਰਟ ਤੇ ਜਦੋਂ ਪਾਕਿਸਤਾਨ ਦੀ ਟੀਮ ਅਪੜੀ ਸੀ ਤਾਂ ਪਾਕਿਸਤਾਨੀ ਮੈਨੇਜਰ ਨੇ ਜਿਤ-ਹਾਰ ਦਾ ਚਾਨਸ ੫੦:੫੦ ਦਸਿਆ। ਸੀ ਭਾਵ ਟੀਮਾਂ ਬਰਾਬਰ ਹਨ। ਪਾਕੀ ਕਪਤਾਨ ਸਮੀਉਲਾ ਨੇ ਕਿਹਾ ਸੀ ਕਿ ਸਾਨੂੰ ੧ ਤਾਰੀਖ ਨੂੰ ਖੇਡਦੇ ਵੇਖਿਓ। ਭਾਰਤੀ ਹਾਕੀ ਟੀਮ ਦੇ ਕੋਚ ਸ:ਬਲਬੀਰ ਸਿੰਘ ਨੇ ਕਿਹਾ ਹੋਇਆ ਸੀ ਕਿ ਮੈਂ ਭਾਰਤੀ ਟੀਮ ਵਿਚ ਮਾਰੂ ਢੰਗ ਭਰ ਦਿੱਤਾ ਹੈ। ਪਿਛਲੇ ਚੈਂਪੀਅਨ ਟਰਾਫੀ ਟੂਰਨਾਮੈਂਟ ਐਮਸਟਰਡਮ ਵਿਚ ਭਾਰਤ ਨੇ ਪਾਕਿਸਤਾਨ ਨੂੰ ੫-੪ ਗੋਲਾਂ ਨਾਲ ਹਰਾਇਆ ਸੀ ਜਦੋਂ ਕਿ ਪਾਕਿਸਤਾਨ ੩-੦ ਦੀ ਬੜ੍ਹਤ ਵੀ ਲੈ ਚੁੱਕਾ ਹੋਇਆ ਸੀ। ਭਾਰਤ ਪਾਕਿ ਟੈਸਟ ਮੈਚਾਂ ਵਿਚ ਭਾਵੇਂ ਪਾਕਿਸਤਾਨ ਹਾਵੀ ਰਿਹਾ ਸੀ ਪਰ ਭਾਰਤ ਨੇ ਵੀ ਪਾਕਿਸਤਾਨ ਨੂੰ ਹਰਾਇਆ ਸੀ ਇਸ ਵਾਸਤੇ ਇਹ ਮੈਚ ਬਹੁਤ ਸੰਭਾਵਨਾ ਭਰਿਆ ਸੀ ਅਤੇ ਭਾਰਤੀਆਂ ਦੇ ਦਿਲਾਂ ਵਿੱਚ ਅਰਦਾਸਾਂ ਸਨ ਕਿ ਜੇ ਕਿਤੇ ਅੱਜ ਭਾਰਤ ਦਾ ਦਾਅ ਲਗ ਜਾਵੇ ਤਾਂ ਫੇਰ ਭੰਗੜੇ ਪੈ ਜਾਣ। ਜਿਤ ਹਾਰ ਲਾਂਭੇ ਕਰ ਦਈਏ ਤਾਂ ਵੀ ਭਾਰਤ-ਪਾਕ ਹਾਕੀ ਮੈਚ ਹਮੇਸ਼ਾਂ ਹੀ ਹਾਕੀ ਦਾ ਇਕ ਅਤਿ ਉਤਮ ਕਲਾਮਈ ਨਮੂਨਾ ਹੁੰਦਾ ਹੈ। ਪਹਿਲੀ ਵਾਰ ਸਾਰੇ ਦੇਸ਼ ਵਿਚ ਟੈਲੀਵੀਯਨ ਦੁਆਰਾ ਲੋਕ ਇਹ ਮੁਕਾਬਲਾ ਅਖੀਂ ਦੇਖ ਰਹੇ ਸਨ ਪਹਿਲਾਂ ਤਾਂ ਸ:ਜਸਦੇਵ ਸਿੰਘ ਦੀ ਰੋਚਕ ਕੁਮੈਂਟਰੀ ਨਾਲ ਹੀ ਇਹਨਾਂ ਮੈਚਾਂ ਦਾ ਸੁਆਦ ਲੈਂਦੇ ਰਹੇ ਸਨ।

ਅਜ ਫਾਈਨਲ ਮੈਚ ਵਾਸਤੇ ਸਾਡਾ ਟਿਕਟਾਂ ਦਾ ਕੋਈ ਵੀ ਪ੍ਰਬੰਧ ਨਹੀਂ ਸੀ ਹੋ ਸਕਿਆ। ਘਟ ਵਧ ਰੇਟਾਂ ਜਾਂ ਜ਼ੋਰ ਸਿਫਾਰਸ਼ ਨਾਲ ਵੀ ਨਹੀਂ। ਠਾਕਰ ਜੀ ਵਲੋਂ ਵੀ ਪਹਿਲਾਂ ਹੀ ਟਿਕਟਾਂ ਦੀ ਅਣਹੋਂਦ ਦੀ ਸੂਚਨਾ ਮਿਲ ਚੁੱਕੀ ਸੀ ਪਰ ਉਹ ਆਖਰੀ ਦਮ ਤਕ ਜਤਨਾਂ ਵਿੱਚ ਲਗੇ ਰਹੇ ਅਤੇ ਆਪਣੀ ਸਾਰੀ ਟੀਮ ਵਾਸਤੇ ਵਿਸ਼ੇਸ਼ ਪਾਸਾਂ ਦਾ ਪ੍ਰਬੰਧ ਕਰਨ ਵਿਚ ਸਫਲ ਹੋ ਗਏ। ਪਰ ਮੈਂ ਤਾਂ ਸਵੇਰ ਦਾ ਘਰੋਂ ਨਿਕਲ ਪਿਆ ਸੀ। ਸ: ਹੰਸਪਾਲ ਜੀ ਨੂੰ ਜ਼ਰੂਰੀ ਮਿਲਣਾ ਸੀ। ਫਿਰ ਉਹਨਾਂ ਦੇ ਨਾਲ ਹੀ ਕਾਰ ਵਿਚ ਸ:ਸੁਲੱਖਣ ਸਿੰਘ ਸਾਬਕਾ ਪ੍ਰਧਾਨ ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਲ ਮਾਸਟਰ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਰਛਪਾਲ ਸਿੰਘ ਦੇ ਘਰ ਅਖੰਡ ਪਾਠ ਦੇ ਭੋਗ ਅਤੇ ਕੀਰਤਨ ਤੇ ਗਏ। ਵਾਪਸੀ ਤੇ ਅਸੀਂ ਵੇਖਿਆ ਕਿ ਗਿਆਰਾਂ ਵਜੇ ਹੀ ਨੈਸ਼ਨਲ ਸਟੇਡੀਅਮ ਦੇ ਦੁਆਲੇ ਭੀੜ ਲਗੀ ਹੋਈ ਸੀ। ਹੰਸਪਾਲ ਜੀ ਦੇ ਮਗਰ ਸਵੇਰ ਤੋਂ ਹੀ ਲੋਕ ਪਾਸਾਂ ਜਾ ਟਿਕਟਾਂ ਵਾਸਤੇ ਪਹੁੰਚ ਕਰ ਰਹੇ ਸਨ ਪਰ ਉਹ ਕਿਸ ਕਿਸ ਦੀ ਗੱਲ ਸੁਣਦੇ ਤੇ ਕਿਥੋਂ ਪ੍ਰਬੰਧ ਕਰਦੇ। ਆਖਰ ਸ:ਬਲਬੀਰ ਸਿੰਘ ਗਾਜੀਵਾਲ ਅਤੇ ਮੈਨੂੰ ਦੋ ਵਿਸ਼ੇਸ਼ ਪਾਸਾਂ ਨਾਲ ਉਹਨਾਂ ਨਿਵਾਜਿਆ ਅਤੇ ਅਸੀਂ ਵੀ ਨਾਮਧਾਰੀ ਜਥੇ ਵਿਚ ਗਰਾਊਂਡ ਦੇ ਐਨ ਨਾਲ, ਸਾਈਡ ਲਾਈਨ ਦੇ ਬਿਲਕੁਲ ਅੱਧ ਵਿਚ ਸ਼ਸ਼ੋਭਤ ਹੋ ਗਏ। ਏਡੀ ਨੇੜਿਓਂ ਹੋਰ ਕਿਸੇ ਨੇ ਕੀ ਮੈਚ ਵੇਖਣਾ ਸੀ। ਮੈਚ ਸ਼ੁਰੂ ਹੋਣ ਤੋਂ ਇਕ ਘੰਟਾ ਪਹਿਲਾਂ ਹੀ ਸਭ ਥਾਵਾਂ ਭਰ ਚੁੱਕੀਆਂ ਸਨ ਅਤੇ ਗੇਟ ਬੰਦ ਹੋਣ ਕਰਕੇ ਕਈ ਪਾਸਾਂ ਵਾਲੇ ਬਾਹਰ ਵੀ ਰਹਿ ਗਏ ਵਕਤੀ ਤੌਰ ਤੇ।

ਮੈਚ ਵੇਖਣ ਵਾਸਤੇ ਦੇਸ਼ ਦੇ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ, ਉਪ ਰਾਸ਼ਟਰਪਤੀ ਸ੍ਰੀ ਹਦਾਇਤਉਲਾ, ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਅਤੇ ਹੋਰ ਅਨੇਕਾਂ ਰਾਜਸੀ

ਲੀਡਰ, ਫੌਜਾਂ ਦੇ ਜਰਨੈਲ, ਸਫਾਰਤਖ਼ਾਨਿਆਂ ਦੇ ਮੁਖੀ, ਮੁਖ ਮੰਤਰੀ, ਮੰਤਰੀ, ਐਮ.ਪੀ. ਅਤੇ ਭਾਰਤ ਦੀ ਜਨਤਾ ਆਈ ਹੋਈ ਸੀ।

ਹਰ ਦਰਸ਼ਕ ਦੇ ਹੱਥ ਵਿਚ ਭਾਰਤੀ ਝੰਡਾ ਫੜਿਆ ਹੋਇਆ ਸੀ। ਭਾਰਤੀ ਕੌਮਪ੍ਰਸਤੀ ਦਾ ਰੰਗ ਪੂਰੀ ਤਰ੍ਹਾਂ ਚੜ੍ਹਿਆ ਹੋਇਆ ਸੀ। ਭਾਰਤ ਦੀ ਟੀਮ ਕੁਝ ਸਮੇਂ ਵਾਸਤੇ ਪਰੈਕਟਿਸ ਵਾਸਤੇ ਬਾਹਰ ਆਈ ਤਾਂ ਖਿਡਾਰੀਆਂ ਦੇ ਰਾਹਵਾਂ ਤੇ ਦਰਸ਼ਕਾਂ ਦੀਆਂ ਨਜ਼ਰਾਂ ਵਿਛ ਵਿਛ ਜਾਣ। ਜਿਥੋਂ ਦੀ ਟੀਮ ਲੰਘੇ ਲੋਕਾਂ ਹੱਥ ਹਿਲਾ ਝੰਡੇ ਲਹਿਰਾ ਅਤੇ ਭਾਰਤ ਮਾਤਾ ਦੀ ਜੈ ਅਤੇ ਹਰਿ ਹਰਿ ਮਹਾਂ ਦੇਵ ਦੇ ਨਾਅਰਿਆਂ ਨਾਲ ਸਵਾਗਤ ਕਰਨ। ਲੋਕ ਜੈਕਾਰੇ ਲਾ ਲਾ ਫਾਵੇ ਹੋਈ ਜਾਣ। ਟੀਮ ਵਾਪਸ ਕਮਰਿਆਂ 'ਚ ਚਲੀ ਗਈ ਅਤੇ ਫੇਰ ਰੈਫਰੀਆਂ ਦੇ ਆਲੇ ਦੁਆਲੇ ਪੰਗਤੀਆਂ ਬੰਨ੍ਹ ਕੇ ਦੋਹਾਂ ਦੇਸ਼ਾਂ ਦੀਆਂ ਟੀਮਾਂ ਮੁੜ ਦਾਖਲ ਹੋਈਆਂ ਤਾਂ ਫੇਰ ਸੁਆਗਤੀ ਤਾਲੀਆਂ, ਨਾਅਰਿਆਂ ਦੀ ਗੂੰਜ ਪਈ। ਤਿੰਨ ਵਜੇ ਬਾਅਦ ਦੁਪਹਿਰ ਸ਼ੁਰੂ ਦਸੰਬਰ ਦੀ ਸੁਖਾਵੀਂ ਧੁਪ ਨਾਲ ਸਟੇਡੀਅਮ ਚਮਕ ਰਿਹਾ ਸੀ।

ਮੈਦਾਨ ਦੇ ਬਾਹਰ ਬਾਲ ਫੜਨ ਵਾਲੇ 'ਬਾਲ ਬੁਆਇਜ਼' ਕਤਾਰ ਬੰਨ੍ਹ ਕੇ ਦੌੜਦੇ ਆਉਂਦੇ ਚਾਰੇ ਪਾਸੇ ਨਿਯਮਬਧ ਤਰੀਕੇ ਨਾਲ ਘੁੰਮ ਘੁੰਮ ਕੇ ਪ੍ਰਨਾਮ ਕਰਕੇ ਮੈਦਾਨ ਦੇ ਚਾਰੇ ਪਾਸੇ ਆਪਣੀਆਂ ਥਾਵਾਂ ਤੇ ਬੈਠ ਗਏ ਸਨ। ਰਾਸ਼ਟਰਪਤੀ ਨਾਲ ਟੀਮਾਂ ਦਾ ਤੁਆਰਫ ਕਰਵਾਇਆ ਗਿਆ ਅਤੇ ਮੈਚ ਸ਼ੁਰੂ ਹੋਇਆ।

ਸ਼ੁਰੂ ਵਿਚ ਹੀ ਭਾਰਤੀ ਟੀਮ ਪਾਕਿਸਤਾਨ ਦੇ ਗੋਲਾਂ ਤੇ ਜਾ ਚੜ੍ਹੀ। ਕਪਤਾਨ ਜ਼ਫਰ ਇਕਬਾਲ, ਮੁਹੰਮਦ ਸ਼ਾਹਿਦ, ਸਈਯਦ ਅਲੀ ਅਤੇ ਫਰਨੈਂਡਸ ਅਜਿਹਾ ਤਾਣਾ ਬਾਣਾ ਬੁਣਿਆ ਕਿ ਗੇਂਦ ਪਾਕਿਸਤਾਨ ਦੇ ਹੱਥ ਹੀ ਨਾ ਲਗੇ। ਜਿਥੇ ਗੇਂਦ ਹੋਵੇ ਭਾਰਤੀ ਖਿਲਾੜੀ ਹੀ ਹੋਵੇ ਅਤੇ ਅਜੇ ਚਾਰ ਮਿੰਟ ਹੀ ਬੀਤੇ ਸਨ ਕਿ ਭਾਰਤ ਨੂੰ ਪੈਨਲਟੀ ਪੁਸ਼ ਮਿਲ ਗਈ। ਕਪਤਾਨ ਜ਼ਫਰ ਇਕਬਾਲ ਨੇ ਬੜੇ ਆਰਾਮ ਨਾਲ ਬਾਲ ਗੋਲਾਂ ਅੰਦਰ ਕਰ ਦਿੱਤਾ। ਸਕੋਰ ਬੋਰਡ ਤੇ ਚਮਕ ਪਿਆ ਜ਼ਫਰ ਇਕਬਾਲ ਨੇ ਗੋਲ ਕੀਤਾ ਹੈ ਭਾਰਤ ੧, ਪਾਕਿਸਤਾਨ ੦। ਚਾਲੀ ਹਜ਼ਾਰ ਦਰਸ਼ਕ ਨੱਚ ਉਠਿਆ। ਲਖਾਂ ਲੋਕ ਟੀ.ਵੀ. ਰੇਡੀਓ ਦੇਖਦੇ ਸੁਣਦੇ ਉਛਲ ਪਏ। ਭਾਰਤੀ ਟੀਮ ਅਜੇ ਵੀ ਹਾਵੀ ਸੀ ਕਿ ਹੋਣੀ ਵਾਪਰ ਗਈ। ਹਸਨ ਸਰਦਾਰ ਦੇ ਸਕੂਪ ਤੇ ਬਾਲ ਕਲੀਮਉਲਾ ਕੋਲ ਗਈ। ਉਹ ਗੋਲ ਵਲ ਤੇਜ਼ੀ ਨਾਲ ਵਧਿਆ। ਭਾਰਤੀ ਗੋਲਕੀਪਰ ਮੀਰ ਰੰਜਨ ਨੇਗੀ ਨੇ ਬਹੁਤ ਅਗੇ ਵੱਧ ਕੇ ਚਾਰਜ ਕਰਨਾ ਚਾਹਿਆ ਪਰ ਕਲੀਮਉਲਾ ਆਪਣਾ ਕੰਮ ਕਰ ਗਿਆ। ਥੋੜ੍ਹੇ ਚਿਰ ਬਾਅਦ ਫੇਰ ਕਲੀਮਉਲੇ ਦੇ ਪਾਸ ਤੇ ਹਨੀਫ ਨੇ ਗੋਲ ਕੀਤਾ ਗੋਲੀ ਨੇਗੀ ਫਿਰ ਪਿਟ ਗਿਆ। ਭਾਰਤੀ ਦਰਸ਼ਕ ਨੇ ਝੰਡੇ ਨੀਵੇਂ ਕਰ ਲਏ ਇਕ ਮਾਤਮੀ ਖਮੋਸ਼ੀ ਛਾ ਗਈ। ਅਧ ਤੱਕ ਪਾਕਿਸਤਾਨ ੩-੧ ਨਾਲ ਅਗੇ ਸੀ।

ਦਰਸ਼ਕਾਂ ਨੂੰ ਅਜੇ ਵੀ ਆਸ ਸੀ ਕਿ ਭਾਰਤੀ ਟੀਮ ਅਜੇ ਬੁੱਕੇਗੀ। ਕੋਈ ਨਾ ਕੋਈ ਪੈਨਲਟੀ ਕਾਰਨਰ, ਪੈਨਲਟੀ ਪੁਸ਼ ਅੰਦਰ ਜਾਊ। ਪਰ ਜ਼ਫਰ ਇਕਬਾਲ ਦੀ ਦੂਸਰੀ ਪੈਨਲਟੀ ਪੁਸ਼ ਨੂੰ ਪਾਕੀ ਗੋਲੀ ਸ਼ਾਹਿਦ ਅਲੀ ਨੇ ਸ਼ੇਰ ਵਰਗੀ ਫੁਰਤੀ ਨਾਲ ਰੋਕਿਆ। ਭਾਰਤ ਨੇ ਕਈ ਪੈਨਲਟੀ ਕਾਰਨਰਾਂ ਲਈਆਂ ਪਰ ਸਭ ਬੇਕਾਰ। ਸ਼ਾਹਿਦ ਹਰ ਥਾਂ ਹੁੰਦਾ। ਸ਼ਾਹਿਦ ਤੋਂ ਪਹਿਲਾਂ ਪਾਕਿਸਤਾਨ ਦੇ 'ਬਜ਼ੁਰਗ' ਫੁਲਬੈਕ ਮਨਜ਼ੂਰਲ ਹਸਨ ਦੀ ਹਾਕੀ ਹਰ ਥਾਂ ਬਾਲ ਰੋਕ ਰਹੀ ਹੁੰਦੀ। ਬਥੇਰੀਆਂ ਟਰਾਈਆਂ ਲਈਆਂ ਪਰ ਪਾਕਿਸਤਾਨ ਗੋਲੀ ਪਹਿਲਾਂ ਹੀ ਭਾਂਪ ਜਾਂਦਾ ਸੀ। ਭਾਰਤੀ ਬਹੁਤ ਚੰਗੇ ਖੇਡੇ ਪਰ ਦਾਅ ਪੇਚ ਤੋਂ ਮਾਰ ਖਾ ਗਏ। ਪਾਕਿਸਤਾਨੀਆਂ ਦੇ ਦਾਅ ਪੇਚ ਸਫਲ ਹੋਏ। ਹੁਣ ਭਾਰਤੀ ਟੀਮ ਦਾ ਨਿਘਾਰ ਸ਼ੁਰੂ ਹੋਇਆ ਘਬਰਾਹਟ ਫੈਲੀ ਅਤੇ ਗੋਲ ਤੇ ਗੋਲ ਹੋਣ ਲਗਾ। ਦਰਸ਼ਕ ਗੁਸੇ ਹੋਣ ਲਗੇ ਰੋਹ ਭਰਨ ਲਗਾ। ਲਗੇ ਟੀਮ ਨੂੰ ਗਾਲਾਂ ਦੇਣ, ਨਾਅਰੇ ਲੱਗਣ "ਹਾਏ ਹਾਏ, ਮੁਰਦਾਬਾਦ !" ਉਹਨਾਂ ਕੋਈ ਸਾਧ ਤੇ ਸੰਤ ਨਹੀਂ ਛੱਡਿਆ। ਕੋਈ ਪ੍ਰਧਾਨ, ਕੋਈ ਕੋਚ, ਮੈਨਜਰ ਜੋ ਜੀਅ ਆਇਆ ਉਸ ਵਿਰੁੱਧ ਕਿਹਾ। ਗਾਲਾਂ ਦੀ ਬੁਛਾੜ ਹੋਈ। ਸਾਡੇ ਨਾਲ ਇਕ ਮੁੰਡਾ ਉਚੀ ਉਚੀ ਕਹਿ ਰਿਹਾ ਸੀ ਸਮੀਉਲਾ ਭਾ ਜੀ ਹੁਣ ਬਸ ਕਰੋ। ਸਮੀਉਲਾ ਮੁਸਕਰਾ ਰਿਹਾ ਸੀ। ਜਸਦੇਵ ਸਿੰਘ ਨੇ ਕੁਮੈਂਟਰੀ ਦਿਤੀ "ਭਾਰਤੀਯ ਰਕਸ਼ਾ ਪੰਕਤੀ ਕਾ ਨਾਮੋ ਨਿਸ਼ਾਨ ਮਿਟ ਗਿਆ ਹੈ" ਕਮਾਲ ਦੀ ਰਫਤਾਰ ਅਤੇ ਸਟਿਕ ਵਰਕ ਨਾਲ ਪਾਕਿਸਤਾਨੀਆਂ ਨੇ ਭਾਰਤੀ ਰਖਿਆ ਨੂੰ ਤਹਿਸ ਨਹਿਸ ਕਰ ਦਿਤਾ ਸੀ, ੭ ਗੋਲ ਕਿਸ ਨੇ ਗਿਣੇ। ਪਤਾ ਨਹੀਂ ਕਿਸ ਟੂਣੇਹਾਰੀ ਦਾ ਟੂਣਾ ਚਲ ਗਿਆ ਸੀ ਪਰ ਅਜ ਦੀ ਖੇਡ ਦਾ ਸਭ ਤੋਂ ਤ੍ਰਿਸਕਾਰਿਆ ਵਿਅਕਤੀ ਭਾਰਤੀ ਗੋਲ ਕੀਪਰ ਨੇਗੀ ਸੀ। ਜੇ ਉਹ ਪਹਿਲੇ ਨਿਕੰਮੇ ਗੋਲ ਨਾ ਕਰਾਉਂਦਾ ਤਾਂ ਸ਼ਾਇਦ ਹਾਕੀ ਇਤਿਹਾਸ ਅਜ ਹੋਰ ਹੁੰਦਾ। ਸਟੇਡੀਅਮ ਵਿਚ ਬੈਠੇ ਪਾਕਿਸਤਾਨੀ ਆਪਣੇ ਦੇਸ਼ ਦਾ ਪਰਚਮ ਲਹਿਰਾ ਰਹੇ ਸਨ 'ਪਾਕਿਸਤਾਨ ਜ਼ਿੰਦਾਬਾਦ' ਦੇ ਨਾਅਰੇ ਲਾ ਰਹੇ ਸਨ।

੧੯੫੬ ਵਿਚ ਮੈਲਬੋਰਨ ਉਲੰਪਕ ਖੇਡਾਂ ਤੋਂ ਲੈ ਕੇ ਇਹ ਦੋਵਾਂ ਦੇਸ਼ਾਂ ਦੀਆਂ ਟੀਮਾਂ ਵਿਚ ਬੱਤੀਵਾਂ ਮੁਕਾਬਲਾ ਸੀ। ਹਿੰਦ ਨੇ ਇਹਨਾਂ ਵਿਚੋਂ ੮ ਜਿਤੇ ੪ ਬਰਾਬਰ ਰੱਖੇ ਅਤੇ ਅੱਜ ਵੀਹਵੀਂ ਵਾਰ ਹਾਰਿਆ ਸੀ। ਪਰ ਅਜ ਦੀ ਹਾਰ ਇਤਿਹਾਸਕ ਸੀ। ਅਜ ਦਿੱਲੀ ਦਾ ਨੈਸ਼ਨਲ ਸਟੇਡੀਅਮ ਕੌਮੀ ਲੀਡਰਾਂ ਸਾਹਮਣੇ ਭਾਰਤ ਵਾਸਤੇ ਵਾਟਰਲੂ ਸਿਧ ਹੋਇਆ।

ਸਾਰੇ ਮੁਲਕ ਵਿਚ ਸੋਗ ਪੈ ਗਿਆ। ਅੰਤਮ ਸੀਟੀ ਵੱਜੀ ਪਾਕਿਸਤਾਨੀ ਗੋਡਿਆਂ ਪਰਨੇ ਹੋ ਕੇ ਅੱਲਾ ਦੇ ਸ਼ੁਕਰਾਨੇ ਵਿਚ ਸਜਦਾ ਕਰਨ ਲਗ ਪਏ।

ਹੁਣ ਪਾਕਿਸਤਾਨ ਨੇ ਸੋਨੇ ਦਾ ਮੈਡਲ ਜਿਤਿਆ ਭਾਰਤ ਹੱਥ ਇਕ ਵਾਰ ਫੇਰ ਚਾਂਦੀ ਦਾ ਮੈਡਲ ਆਇਆ ਅਤੇ ਮਲਾਏਸ਼ੀਆ ਤੀਜੇ ਨੰਬਰ ਤੇ ਤਾਂਬੇ ਦਾ ਮੈਡਲ ਜੇਤੂ। ਪਾਕਿਸਾਨੀ ਦਰਸ਼ਕ ਮੈਦਾਨ ਵਿਚ ਆ ਕੇ ਪਾਕਿਸਤਾਨੀ ਝੰਡਾ ਫੇਰਨ ਲਗੇ। ਉਹਨਾਂ ਆਪਣੇ ਖਿਡਾਰੀਆਂ ਨੂੰ ਮੋਢਿਆਂ

ਤੇ ਚੁਕ ਲਿਆ।

ਭਾਰਤੀ ਖਿਲਾੜੀਆਂ ਦੀ ਹਾਲਤ ਤਰਸ ਯੋਗ ਤੋਂ ਵੀ ਭੈੜੀ ਸੀ। ਉਹਨਾਂ ਨੂੰ ਮਰਨ ਵਾਸਤੇ ਥਾਂ ਨਹੀਂ ਸੀ। ਜਿਥੋਂ ਦੀ ਲੰਘਦੇ ਲੋਕ ਅਵਾਜ਼ਾਂ ਕਸਦੇ ਹੂਟਿੰਗ ਤੇ ਬੂਇੰਗ ਕਰਕੇ ਗਾਲੀਆਂ ਕਢਦੇ।

ਹੁਣ ਮੈਡਲ ਦੇਣ ਦੀ ਰਸਮ ਸੀ। ਉਪ ਰਾਸ਼ਟਰਪਤੀ ਸ੍ਰੀ ਹਦਾਇਤਉਲਾ ਜੀ ਨੇ ਖਿਡਾਰੀਆਂ ਦੇ ਗਲਾਂ ਵਿਚ ਮੈਡਲ ਪਾਏ। ਪਾਕਿਸਤਾਨੀਆਂ ਨੂੰ ਜਦੋਂ ਮੈਡਲ ਮਿਲੇ ਤਾਂ ਲੋਕਾਂ ਤਾਲੀਆਂ ਵਜਾ ਵਜਾ ਕੇ ਸੁਆਗਤ ਕੀਤਾ। ਕਪਤਾਨ ਸਮੀਉਲਾ ਅਤੇ ਗੋਲੀ ਸ਼ਾਹਿਦ ਅਲੀ ਨੂੰ ਸਭ ਤੋਂ ਜਿਆਦਾ ਸ਼ਾਬਾਸ਼ੀ ਤਾਲੀਆਂ ਮਿਲੀਆਂ।

ਹੁਣ ਵਾਰੀ ਸੀ ਭਾਰਤੀਆਂ ਨੂੰ ਮੈਡਲ ਦੇਣ ਦੀ। ਅਨਾਊਂਸਰ ਨੇ ਨਾਮ ਐਲਾਨ ਕੀਤਾ, ਕਪਤਾਨ ਜ਼ਫਰ ਇਕਬਾਲ। ਲੋਕਾਂ ਉਚੀ ਸਾਰੀ ਸ਼ੇ......ਮ (ਸ਼ਰਮ ਕਰੋ) ਕਿਹਾ ਫੇਰ ਆਵਾਜ਼ ਆਈ ਮੁਹੰਮਦ ਸ਼ਾਹਿਦ ਫੇਰ ਸ਼ੇ......ਮ ਸਭ ਤੋਂ ਜ਼ਿਆਦਾ ਸ਼ੇਮ ਗੋਲਕੀਪਰ ਨੇਗੀ ਨੂੰ ਮਿਲੀ ਇਕਲੇ ਇਕਲੇ ਭਾਰਤੀ ਖਿਲਾੜੀ ਨੂੰ ਸ਼ੇਮ ਸ਼ੇਮ ਕਿਹਾ ਗਿਆ ਸਾਰਾ ਸਟੇਡੀਅਮ ਹੀ ਸ਼ੇਮ ਸ਼ੇਮ ਨਾਲ ਗੂੰਜ ਰਿਹਾ ਸੀ।

ਹਾਕੀ ਖਿਡਾਰੀ ਖੇਡੇ ਸਨ ਲੜੇ ਸਨ ਉਹਨਾਂ ਦਾ ਕਸੂਰ ਸੀ ਕਿ ਉਹ ਹਾਰ ਗਏ। ਹੋਰ ਵੀ ਬਹੁਤ ਸਾਰੀਆਂ ਖੇਡਾਂ ਵਿਚ ਭਾਰਤੀ ਹਾਰੇ ਸਨ ਪਰ ਕੀ ਹਾਕੀ ਟੀਮ ਵਾਲਿਆਂ ਦਾ ਕਸੂਰ ਬਹੁਤਾ ਸੀ? ਉਹ ਕਿਉਂ ਹਾਰੇ?

ਭਾਰਤ ਨੂੰ ਹਾਕੀ ਵਿਚ ਇਕ ਸੋਨ ਤਮਗਾ ਫਿਰ ਵੀ ਮਿਲ ਚੁੱਕਾ ਸੀ ਪਰ ਉਹ ਬੀਬੀਆਂ ਦੀ ਕ੍ਰਿਪਾ ਸੀ। ਮਹਿਲਾ ਹਾਕੀ ਟੀਮ ਨੇ ਹਾਂਗਕਾਂਗ ਨੂੰ ੨੨ ਗੋਲ ਕੀਤੇ, ਜਾਪਾਨ ਨੂੰ ੩, ਦਖਣੀ ਕੋਰੀਆ ਨੂੰ ੫-੧ ਅਤੇ ਸਿੰਘਾਪੁਰ ਨੂੰ ੩ ਇਸ ਤਰ੍ਹਾਂ ਉਹਨਾਂ ਭਾਰਤੀ ਹਾਕੀ ਦਾ ਝੰਡਾ ਚੁਕੀ ਰਖਿਆ ਇਸ ਵਿਚ ਜਲੰਧਰ ਦੀ ਰਾਜਬੀਰ ਕੌਰ ਜੋ ਸੈਂਟਰ ਫਾਰਵਡ ਖੇਡਦੀ ਸੀ ਨੇ ਸਭ ਤੋਂ ਵਧ ਗੋਲ ਕੀਤੇ।

ਇਸ ਮੈਚ ਤੋਂ ਬਾਅਦ ਅਸੀਂ ਵਾਪਸੀ ਲਈ ਤਿਆਰੇ ਕਸ ਲਏ। ਬਾਕੀ ਮੈਚ ਅਤੇ ਅੰਤਮ ਸਮਾਰੋਹ ਵੇਖਣ ਦੀ ਕੋਈ ਲਿਲ, ਨਹੀਂ ਸੀ।

ਸ਼ਾਮ ਨੂੰ ਜੰਗ ਬਹਾਦਰ ਸਿੰਘ ਦੇ ਕਹਿਣ ਤੇ ਇਕ ਵਾਰ ਜਵਾਹਰ ਲਾਲ ਨਹਿਰੂ ਸਟੇਡੀਅਮ ਵਿਚ ਫੁਟਬਾਲ ਦਾ ਮੈਚ ਵੇਖਿਆ ਅਤੇ ਅਗਲੇ ਦਿਨ ਵਾਪਸ ਕੂਚ ਕਰ ਦਿੱਤਾ।

ਭਾਰਤ ਦੀ ਪਾਕਿਸਤਾਨ ਹਥੋਂ ਹਾਰ ਦੇ ਦਸ ਦਿਨ ਪਿਛੋਂ ਹੀ ਏਸੰਡਾ ਹਾਕੀ ਟੂਰਨਾਮੈਂਟ ਅਸਟਰੇਲੀਆ ਵਿਚ ਭਾਰਤ ਨੇ ਪਾਕਿਸਤਾਨ, ਹਾਲੈਂਡ, ਨੀਊਜ਼ੀਲੈਂਡ ਵਰਗੀਆਂ ਤਗੜੀਆਂ ਟੀਮਾਂ ਜਿਤੀਆਂ ਪਰ ਫਾਈਨਲ ਵਿਚ ਆਸਟਰੇਲੀਆ ਤੋਂ ਫਿਰ ਛੇ ਗੋਲ ਲੈ ਲਏ। ਪਾਕਿਸਤਾਨ ਜਿਹੜਾ ਦਿੱਲੀ ਵਿਚ ਸ਼ਾਨ ਨਾਲ ਜਿਤਿਆ ਸੀ। ਜਿਹੜਾ ਸੰਸਾਰ ਕਪ ਬੰਬਈ ਤੋਂ ਜਿਤ ਕੇ ਲੈ ਗਿਆ ਸੀ ਉਹ ਭਾਰਤ, ਹਾਲੈਂਡ ਅਤੇ ਜਰਮਨੀ ਤੋਂ ਲਗਾਤਾਰ ਹਾਰ ਖਾ ਕੇ ਛੇਵੇਂ ਨੰਬਰ ਤੇ ਆ ਗਿਆ। ਅਜ ਦੀ ਹਾਕੀ ਬਹੁਤ ਬਰੀਕ ਮੁਕਾਬਲੇ ਦੀ ਹੋ ਗਈ ਹੈ ਅਤੇ ਟੀਮਾਂ ਦਾ ਫਰਕ ਬਹੁਤ ਘੱਟ ਗਿਆ ਹੈ। ਸਾਇੰਸ ਅਤੇ ਟੈਕਨਾਲੋਜੀ ਦਾ ਵੀ ਜ਼ੋਰ ਹੈ। ਟੀਮ ਉਦੋਂ ਹੀ ਜਿਤਦੀ ਹੈ ਜਦੋਂ ਹਰ ਪਖੋਂ ਸਿਤਾਰ ਦੀਆਂ ਸਾਰੀਆਂ ਤਰਬਾਂ ਅਤੇ ਤਾਰਾਂ ਵਾਗ ਸੁਰ ਹੋਵੇ। ਕਿਤੇ ਵੀ ਜ਼ਰਾ ਕੁ ਫਰਕ ਪਿਆ ਤਾਂ ਅਗੋਂ ਜ਼ਿਆਦਾ ਫਰਕ ਪੈ ਜਾਂਦਾ ਹੈ।

*'ਵਰਿਆਮ'*

*'ਦਸੰਬਰ-ਜਨਵਰੀ, ੧੯੮੨-੮੩) 'ਏਸ਼ੀਆਡ ਅੰਕ'*

## ਡਾ. ਜੌਲੀ ਰੀਡਰ ਬਣੇ

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸਿੰਡੀਕੇਟ ਨੇ ਪੰਜਾਬੀ ਅਧਿਐਨ ਸਕੂਲ ਵਿਖੇ ਕਾਰਜਸ਼ੀਲ ਸੀਨੀਅਰ ਲੈਕਚਰਾਰ, ਡਾ. ਜਤਿੰਦਰ ਪਾਲ ਸਿੰਘ ਜੌਲੀ, ਨੂੰ ਬਤੌਰ 'ਰੀਡਰ' ਨਿਯੁਕਤ ਕਰ ਦਿੱਤਾ ਹੈ।

ਪੰਜਾਬੀ ਦੇ ਜਾਣੇ-ਪਛਾਣੇ ਲੇਖਕ ਤੇ ਸਮੀਖਿਅਕ ਡਾ. ਜੌਲੀ ਬੀਤੇ ਇੱਕੀ ਵਰ੍ਹਿਆਂ ਤੋਂ ਇਸੇ ਵਿਭਾਗ ਦੇ ਅਧਿਅਨ ਤੇ ਅਧਿਆਪਨ ਨਾਲ ਸੰਬੰਧਿਤ ਹਨ। ੧੯੮੦ ਵਿਚ ਉਨ੍ਹਾਂ ਨੇ ਇੱਥੇ ਹੀ ਐਮ. ਏ. ਦੇ ਵਿਦਿਆਰਥੀ ਵਜੋਂ ਆਪਣੇ ਅਕਾਦਮਿਕ ਸਫਰ ਦੀ ਸ਼ੁਰੂਆਤ ਕੀਤੀ। ੧੯੮੩-੮੪ ਵਿਚ ਡਾ. ਕਰਨੈਲ ਸਿੰਘ ਥਿੰਦ ਦੀ ਨਿਗਰਾਨੀ ਹੇਠ ਪਾਕਿਸਤਾਨੀ ਪੰਜਾਬੀ ਸਾਹਿਤ ਦੇ ਖੇਤਰ ਵਿਚ ਐਮ. ਫਿਲ. ਦਾ ਖੋਜ-ਨਿਬੰਧ ਤੇ ਫਿਰ ਪੀ.ਐਚ.ਡੀ. ਦਾ ਸ਼ੋਧ-ਪ੍ਰਬੰਧ ਮੁਕੰਮਲ ਕੀਤਾ। ੧੯੯੯ ਵਿਚ ਪ੍ਰਕਾਸ਼ਿਤ ਕਾਵਿ-ਸੰਗ੍ਰਹਿ "ਪੂਰਨ-ਅਪੂਰਨ" ਅਤੇ ੨੦੦੧ ਵਿਚ ਛਪੀ ਸਮੀਖਿਆ ਪੁਸਤਕ "ਪਾਕਿਸਤਾਨੀ ਪੰਜਾਬੀ ਗਲਪ" ਤੋਂ ਇਲਾਵਾ ਉਨ੍ਹਾਂ ਨੇ ੧੫ ਪਾਕਿਸਤਾਨੀ ਪੰਜਾਬੀ ਪੁਸਤਕਾਂ ਦੇ ਲਿਪੀਅੰਤਰ ਤੇ ਸੰਪਾਦਨ ਦੇ ਨਾਲ ਨਾਲ ਅੰਨੇਕ ਪੁਸਤਕਾਂ ਦੀਆਂ ਭੂਮਿਕਾਵਾਂ, ਰਿਵਿਊ ਤੇ ਖੋਜ-ਪੇਪਰ ਲਿਖ ਕੇ ਪੰਜਾਬੀ ਸਮੀਖਿਆ ਦੇ ਖੇਤਰ ਵਿਚ ਵੱਖਰੀ ਪਛਾਣ ਬਣਾਈ। ਅਮਰੀਕਾ, ਕੈਨੇਡਾ, ਇੰਗਲੈਂਡ, ਜਰਮਨ, ਫਰਾਂਸ, ਹਾਲੈਂਡ, ਬੈਲਜੀਅਮ, ਇਟਲੀ, ਟਰਕੀ, ਚੀਨ, ਜਾਪਾਨ, ਕੋਰੀਆ ਤੇ ਪਾਕਿਸਤਾਨ ਆਦਿ ਲਗਭਗ ੧੮ ਮੁਲਕਾਂ ਵਿਚ ਅੰਤਰ-ਰਾਸ਼ਟਰੀ ਸੈਮੀਨਾਰਾਂ/ਕਾਨਫਰੰਸਾਂ ਵਿਚ ਭਾਗ ਲੈ ਚੁੱਕੇ ਡਾ. ਜੌਲੀ ਦੀ ਨਿਗਰਾਨੀ ਹੇਠ ਕਈ ਵਿਦਿਆਰਥੀ ਐਮ.ਏ., ਐਮ. ਫਿਲ. ਤੇ ਪੀ.ਐਚ.ਡੀ. ਲਈ ਖੋਜ-ਕਾਰਜ ਕਰ ਰਹੇ ਹਨ।

ਵਿਭਾਗ ਦੇ ਮੁਖੀ ਪ੍ਰੋ. ਰਣਜੀਤ ਸਿੰਘ ਬਾਜਵਾ ਵਲੋਂ ਪ੍ਰਾਪਤ ਸੂਚਨਾ ਅਨੁਸਾਰ ਉਹ ਵਿਭਾਗ ਵਿਚ ਨਿਯੁਕਤ ਹੋਏ ਸਭ ਤੋਂ ਛੋਟੀ ਉਮਰ ਦੇ ਰੀਡਰ ਹਨ। ਵਧਾਈਆਂ—ਸੰਪਾਦਕ

Monthly Wariam Ladowali Road, Jalandhar-144001 March–2002
Registered No. PB/(0165)/2002 Regd. RNI No. 26453/75

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code : 01824

**For Fitting Diesel Engines in Foreign**

**&**

**INDIAN CAR BODIES**




*Specialists in :*

**Mercedes Benz Car Repairing**

**AMARJIT MOTOR GARAGE**

G.T. Road, Opp. Jalandhar Octroi Post,
PHAGWARA

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 222543, 456289

# ਕੈਨੇਡਾ ਦੇ ਜੀਵਨ ਬਾਰੇ

*—ਸੰਤ ਤਰਸੇਮ ਸਿੰਘ ਨਾਮਧਾਰੀ*

ਕੁਝ ਦਿਨ ਪਹਿਲਾਂ ਮੈਨੂੰ ਕੈਨੇਡਾ ਤੋਂ ਸੰਤ ਤਰਸੇਮ ਸਿੰਘ ਨਾਮਧਾਰੀ ਦਾ ਪੱਤਰ ਮਿਲਿਆ, ਜੋ ਉਨ੍ਹਾਂ ਨੇ ੨੬ ਜਨਵਰੀ ੨੦੦੨ ਨੂੰ ਭਾਰਤ ਦੇ ਗਣਤੰਤਰ ਦਿਵਸ ਦੇ ਅਵਸਰ ਉਤੇ ਲਿਖਿਆ ਹੈ। ਇਸ ਵਿਚ ਉਨ੍ਹਾਂ ਨੇ ਕੈਨੇਡਾ ਦੇ ਜੀਵਨ ਬਾਰੇ ਵੇਰਵੇ ਸਹਿਤ ਪ੍ਰਕਾਸ਼ ਪਾਇਆ ਹੈ। ਸੰਤ ਜੀ ਨੇ ਜਿਹੜੇ ਪ੍ਰਤੀਕਰਮ ਪ੍ਰਵਾਸੀ ਜੀਵਨ ਬਾਰੇ ਲਿਖੇ ਹਨ, ਉਹ ਵੀ ਬਹੁਤ ਦਿਲਚਸਪ ਤੇ ਸਾਰਥਕ ਸੋਚ ਦੀ ਸਾਖੀ ਭਰਦੇ ਹਨ। ਸਭ ਦੀ ਦਿਲਚਸਪੀ ਲਈ ਇਸ ਪੱਤਰ ਨੂੰ ਮੈਂ ਸਰਬ-ਜਨਕ ਕਰ ਰਿਹਾ ਹਾਂ।

*—ਕਿਰਪਾਲ ਸਿੰਘ ਕਸੇਲ*

ਪਰਮ ਸਤਿਕਾਰਯੋਗ ਕਸੇਲ ਜੀ,

ਸਾਦਰ ਨਮਸਕਾਰ

ਆਸਾ ਕਰਦਾ ਹਾਂ ਕਿ ਤੁਸੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਅਨੰਦ ਪ੍ਰਸੰਨ ਹੋਵੋਗੇ। ਅੱਜ ੨੬ ਜਨਵਰੀ ਹੈ ਇਸ ਅਜ਼ਾਦੀ ਦਿਵਸ ਦੀ ਆਪ ਜੀ ਨੂੰ ਵਧਾਈ ਹੋਵੇ। ਜਿਹੜੀ ਅਜ਼ਾਦੀ ਲੋਕਾਂ ਨੂੰ ਦੁਆਉਣ ਦਾ ਸਤਿਗੁਰੂ ਜੀ ਉਪਰਾਲਾ ਕੀਤਾ ਸੀ ਉਸ ਮੁਤਾਬਕ ਤਾਂ ਅਜੇ ਅਧੂਰੀ ਹੀ ਅਜ਼ਾਦੀ ਹੈ ਅਤੇ ਜਿਸ ਨੇ ਅਜ਼ਾਦੀ ਲੈ ਕੇ ਦਿੱਤੀ ਹੈ ਉਹ ਇਸ ਅਜ਼ਾਦੀ ਬਦਲੇ ਸਾਡੇ ਤੋਂ ਦੂਰ ਹੋਏ ਬੈਠੇ ਹਨ। ਉਨ੍ਹਾਂ ਦੇ ਪ੍ਰਤੱਖ ਦਰਸ਼ਨ ਸਮੇਂ ਹੀ ਅਸਲੀ ਮੁਬਾਰਕਬਾਦ ਹੋਵੇਗੀ।

ਇਸ ਅਜ਼ਾਦੀ ਤੇ ਕੀਤੇ ਨਿਰਸੁਆਰਥ ਯਤਨ ਸਰਬ ਦੇ ਹਿਤਕਾਰੀ ਘੋਲ ਨੂੰ ਨਿਰਲੋਭ ਅਤੇ ਨਿਰ ਲਾਲਚ ਮਨ ਨਾਲ ਸਿੰਜੀ ਹੋਈ ਖੇਤੀ ਨੂੰ ਗਰੀਬਾਂ ਅਤੇ ਮਜ਼ਲੂਮਾਂ ਦੀ ਰਾਖੀ ਲਈ ਗਊ-ਗਰੀਬ ਦੇ ਕਸ਼ਟ ਨੂੰ ਦੂਰ ਕਰਨ ਲਈ ਵੱਢੀ ਖੋਰੀ, ਰਿਸ਼ਵਤਖੋਰੀ ਨੂੰ ਜੜ੍ਹਾਂ ਤੋਂ ਮੁਕਾਉਣ ਲਈ, ਇਮਾਨਦਾਰੀ, ਦਿਆਨਤਦਾਰੀ, ਨੂੰ ਅੱਗੇ ਲਿਆਉਣ ਲਈ, ਅਬਲਾ ਦੀ ਰਾਖੀ ਕਰਨ ਵਾਲਾ ਰਾਮ ਰਾਜ ਲਿਆਉਣ ਲਈ ਬੇ-ਔੜਕ ਦਿੱਤੇ ਸਿਰ ਅਜੇ ਸਾਰਥਿਕ ਸਿੱਧ ਨਹੀਂ ਹੋਏ। ਮਾਰਧਾੜ, ਚੋਰੀ-ਠੱਗੀ, ਹੇਰਾ-ਫੇਰੀ ਦਾ ਬੋਲਬਾਲਾ ਹੈ, ਭਲੇਮਾਣਸ ਦਾ ਜੀਵਨ, ਮਾਲ, ਇੱਜ਼ਤ ਸੁਰੱਖਿਅਤ ਨਹੀਂ ਹੈ। ਗਰੀਬ ਦੁਖਾਏ ਜਾ ਰਹੇ ਹਨ। ਗਊਆਂ ਦਾ ਅਗੇ ਨਾਲੋਂ ਭੀ ਜ਼ਿਆਦਾ ਕਤਲ ਹੋ ਰਿਹਾ ਹੈ। ਸਾਡੀ ਮਾਤ ਭਾਸ਼ਾ ਪੰਜਾਬੀ ਨੂੰ ਪੈਰਾਂ ਹੇਠ ਲਿਤਾੜਿਆ ਜਾ ਰਿਹਾ ਹੈ। ਭਲੇਮਾਣਸ ਨੂੰ ਕੋਈ ਨਿਆਂ ਨਹੀਂ। ਪੁਲਸ ਵਿਚ ਅੱਤ ਦਰਜੇ ਦੇ ਅਪਰਾਧ ਹਨ। ਇਹ ਲੋਕਾਂ ਦੇ ਹੱਕਾਂ ਦੀ ਰਾਖੀ ਕਰਨ ਦੀ ਬਜਾਏ ਲੋਕਾਂ ਦੇ ਹੱਕ ਖੋਹ ਰਹੀ ਹੈ। ਲੋਕਾਂ ਦਾ ਸਹੀ ਇਲਾਜ ਨਹੀਂ ਹੋ ਰਿਹਾ। ਪਿੰਡਾਂ ਦਾ ਜੀਵਨ ਅਜੇ ਭੀ ਬਹੁਤ ਨਿਘਾਰ ਵੱਲ ਹੈ ਬਲਕਿ ਇਧਰ ਧਿਆਨ ਦਿੱਤਾ ਹੀ ਨਹੀਂ ਗਿਆ। ਚਪੜਾਸੀ ਤੋਂ ਲੈ ਕੇ ਸਿਖਰ ਤਕ ਵੱਢੀਖੋਰੀ ਹੈ। ਕਿਸੇ ਦਾ ਭੀ ਜੀਵਨ ਮਾਲ ਸੁਰੱਖਿਅਤ ਨਹੀਂ ਹੈ। ਦੇਸ਼ ਦਾ ਵਿਕਾਸ ਦੁਨੀਆਂ ਦੇ ਮੁਕਾਬਲੇ ਸਭ ਪੱਖੋਂ ਅਧੂਰਾ ਹੈ। ਕਿਸੇ ਭੀ ਫੀਲਡ ਵਿਚ ਸਰਬ ਪ੍ਰਥਮਤਾ ਨਹੀਂ ਹੈ। ਵੱਖ-ਵੱਖ ਰਾਜਾ, ਕੌਮਾਂ, ਧਰਮਾਂ ਨੂੰ ਇਕ ਸਟੇਜ ਤੇ ਨਹੀਂ ਲਿਆ ਸਕੇ। ਸਮੁੱਚਾ ਭਾਰਤ ਆਪਣੇ ਆਪ ਨੂੰ ਭਰਾ-ਭਰਾ ਸਾਬਤ ਨਹੀਂ ਕਰ ਸਕਿਆ। ਮਜ਼ਬਾਂ-ਬੋਲੀਆਂ-ਨਸਲਾਂ ਦੇ ਅਧਾਰ ਤੇ ਬਹੁਤ ਵੱਡੇ ਪਾੜੇ ਹਨ ਜੋ ਹੋਰ ਡੂੰਘੇ ਹੁੰਦੇ ਜਾ ਰਹੇ ਹਨ। ਨਿਆਂ ਨਾਂ ਦੀ ਚੀਜ਼ ਖਤਮ ਕੀਤੀ ਹੋਈ ਹੈ। ਹਰ ਇਕ ਦਾ ਇਕ ਦੂਜੇ ਨੂੰ ਹੜੱਪਣ ਦਾ ਹੀ ਚਾਰਾ ਚਲ ਰਿਹਾ ਹੈ। ਜੋ ਬਹੁਤ ਹੀ ਜ਼ੋਰ ਫੜਦਾ ਜਾ ਰਿਹਾ ਹੈ। ਹਿੰਸਕਤਾ ਤਾਂ ਸਿਰੇ ਨੂੰ ਛੂਹ ਰਹੀ ਹੈ। ਧਾਰਮਿਕ ਗਿਰਾਵਟ ਸਿਖਰਾਂ ਤੇ ਪੁੱਜੀ ਹੋਈ ਹੈ। ਸਰਕਾਰੀ ਗੈਰਸਰਕਾਰੀ ਜ਼ੁੰਮੇਵਾਰੀਆਂ ਖਤਮ ਹੀ ਹਨ। ਅਧਿਕਾਰ ਪੂਰਨਤਾ ਨਾਲ ਕਾਇਮ ਹਨ।

ਇਧਰ ਹਾਲ ਇਹ ਹੈ ਕਿ ਅਖਬਾਰਾਂ ਦੀਆਂ ਖਬਰਾਂ ਮੁਤਾਬਕ ਸਿੱਖਾਂ ਨਾਲ ਹਰ ਥਾਂ ਪੂਰੀ ਬੇਵਿਸ਼ਵਾਸੀ ਕੀਤੀ ਜਾਂਦੀ ਹੈ, ਇਨ੍ਹਾਂ ਨਾਲ ਹਰ ਥਾਂ ਨਫਰਤ ਹੀ ਨਫਰਤ ਹੈ, ਇਨ੍ਹਾਂ ਦਾ ਸਤਿਕਾਰ ਕਿਧਰੇ ਭੀ ਨਹੀਂ ਹੈ। ਸਿਖੀ ਧਰਮ ਵਿਚ ਵੀ ਬਹੁਤ ਗਿਰਾਵਟ ਆ ਗਈ ਹੈ ਤੇ ਆ ਰਹੀ ਹੈ। ਨੌਜੁਆਨ ਮੁੰਡੇ ਕੁੜੀਆਂ ਧੜਾ-ਧੜ ਆਪਣਾ ਸਭਿਆਚਾਰ ਛੱਡ ਰਹੇ ਹਨ। ਪੱਛਮੀ ਸਭਿਅਤਾ ਦੇ ਧਾਰਨੀ ਬਣੀ ਜਾ ਰਹੇ ਹਨ। ਪੱਛਮੀ ਖਾਣ-ਪੀਣ ਭੀ ਅਖਤਿਆਰ ਕਰ ਰਹੇ ਹਨ। ਭਾਰਤ ਨੂੰ ਅਤੇ ਪੰਜਾਬੀ ਨੂੰ ਨਫ਼ਰਤ ਕਰਦੇ ਹਨ। ਆਪਣੇ ਸਭਿਆਚਾਰ ਦਾ ਕਤਲ ਕੁੜੀਆਂ, ਮੁੰਡਿਆਂ ਨਾਲੋਂ ਭੀ ਜ਼ਿਆਦਾ ਕਰ ਰਹੀਆਂ ਹਨ। ਧਰਮ ਤੋਂ ਤਾਂ ਇਹ ਸਖਣੇ ਹੀ ਹੋ ਗਏ ਹਨ। ਇਨ੍ਹਾਂ ਦੇ ਇਤਨਾ ਕੁਝ ਕਰਨ ਦੇ ਬਾਵਜੂਦ ਭੀ ਕੈਨੇਡੀਅਨ ਲੋਕ ਇਨ੍ਹਾਂ ਨੂੰ ਅਪਣਾ ਨਹੀਂ ਰਹੇ। ਇਨ੍ਹਾਂ ਨਾਲ ਇਕਮਿਕ ਨਹੀਂ ਹੋ ਰਹੇ, ਇਨ੍ਹਾਂ ਨੂੰ ਦੋ ਨੰਬਰ ਦੇ ਹੀ ਜਾਣਦੇ ਹਨ। ਇਥੋਂ ਦੀ ਟੀਨਏਜ* ਭਾਰਤ ਖਾਸ ਕਰਕੇ ਪੰਜਾਬ ਦੇ ਸਿੱਖ ਭਾਈਚਾਰੇ ਦੇ ਬਜ਼ੁਰਗ ਮਰਦ ਅਤੇ ਔਰਤਾਂ ਨਾਲ ਬਹੁਤ ਨਫਰਤ ਕਰਦੇ ਹਨ। ਪਾਰਕ ਵਿਚ ਸੈਰ ਕਰਦਿਆਂ ਸੜਕ ਤੇ ਤੁਰਿਆਂ ਜਾਂਦਿਆਂ ਨੂੰ ਪਾਕੀ ਪਾਕੀ ਕਹਿਕੇ ਗਾਲਾਂ ਕੱਢਕੇ

* ਟੀਨਏਜ : ਤੇਰਾਂ ਤੋਂ ਉਨੀ ਸਾਲ ਦੀ ਉਮਰ

ਨਿਹਾਰਦੇ ਹਨ। ਅਗਰ ਇੱਕਲਿਆਂ ਦੇ ਹੱਥ ਇੱਕਲਾ ਮਾਈ ਬਜ਼ੁਰਗ ਆ ਜਾਵੇ ਤਾਂ ਬਿਨਾਂ ਕਾਰਨ ਨਫਰਤ ਦੇ ਸਾੜੇ ਹੋਏ ਹਮਲਾ ਭੀ ਆ ਕਰਦੇ ਹਨ ਧੱਕੇ ਮਾਰਦੇ ਹਨ। ਕਈ ਵਾਰ ਤਾਂ ਮੇਰੇ ਨਾਲ ਇਸ ਤਰ੍ਹਾਂ ਹੋਇਆ ਹੈ। ਬਾਹਰ ਜਾਣਾ ਬਜ਼ੁਰਗਾਂ ਲਈ ਕੋਈ ਸੁਰੱਖਿਅਤ ਨਹੀਂ। ਪਤਾ ਨਹੀਂ ਦਾਨੇ ਆਦਮੀ ਆਪਣੇ ਪਹਿਰਾਵੇ ਵਿਚ, ਆਪਣੀ ਸਭਿਅਤਾ ਵਿਚ ਟਹਿਲਣ ਅਤੇ ਹੋਰ ਕਿਧਰੇ ਗਏ ਸਾਬਤ ਵਾਪਸ ਭੀ ਮੁੜਦੇ ਹਨ ਕਿ ਨਹੀਂ। ਡਾਕਟਰ, ਇੰਜਨੀਅਰ, ਪ੍ਰੋਫੈਸਰ ਹੋਰ ਬੁਧੀਜੀਵੀ ਕਾਰਖਾਨਿਆਂ ਵਿਚ ਮਜ਼ਦੂਰੀ ਕਰਦੇ ਹਨ ਜਾਂ ਟਰੱਕ ਚਲਾਉਂਦੇ ਹਨ। ਜਿਹੜੇ ਇਥੇ ਆਕੇ ਫਿਰ ਪੜ੍ਹਦੇ ਹਨ ਉਹ ਕੁਝ ਕੀਤੇ ਮੁਤਾਬਕ ਜੌਬ ਕਰ ਲੈਂਦੇ ਹਨ ਵਰਨਾ ਭਾਰਤ ਦੀ ਪੜ੍ਹਾਈ ਨੂੰ ਤਾਂ ਇਹ ਕੁਛ ਭੀ ਨਹੀਂ ਸਮਝਦੇ, ਬੇਸ਼ਕ ਇਨ੍ਹਾਂ ਦੇ ਸਕੂਲਾਂ ਦੀ ਪੜ੍ਹਾਈ ਭਾਰਤ ਦੇ ਸਕੂਲਾਂ ਦੀ ਪੜ੍ਹਾਈ ਦੇ ਮੁਤਾਬਕ ਕੁਛ ਭੀ ਸਟੈਂਡਰਡ ਨਹੀਂ ਰੱਖਦੀ।

ਇਹ ਸਭਿਅਤਾ ਹੈ ਕਿ ਵੱਧ ਤੋਂ ਵੱਧ ਨੰਗੇ ਹੋ ਕੇ ਫਿਰੋ, ਜੇਕਰ ਕੁਛ ਪਾਇਆ ਹੋਇਆ ਭੀ ਹੈ ਉਸੇ ਵਿਚ ਵੀ ਅੰਗ ਅੰਗ ਦਿਸੇ ਅਤੇ ਵਾਲਾਂ ਦੀ ਸਫਾਈ ਜਿਤਨੀ ਵੱਧ ਤੋਂ ਵੱਧ ਹੋ ਸਕੇ ਕਰੋ। ਕਾਲਿਆਂ ਨੇ ਖੇਡਾਂ ਦੇ ਜ਼ੋਰ ਤੇ ਆਪਣੀ ਤਾਕਤ ਇਥੇ ਬਣਾਈ ਹੋਈ ਹੈ, ਨਹੀਂ ਤਾਂ ਇਨ੍ਹਾਂ ਦਾ ਭੀ ਬੁਰਾ ਹਾਲ ਹੁੰਦਾ ਰਿਹਾ। ਨਫਰਤ ਦੇ ਸ਼ਿਕਾਰ ਹੁੰਦੇ ਰਹੇ ਹਨ ਪਰ ਹੁਣ ਤਾਂ ਖੇਡਾਂ ਵਿਚ ਸਿਰਮੌਰ ਕਾਲੇ ਹੀ ਹਨ, ਇਨ੍ਹਾਂ ਦੇ ਦੇਸ਼ ਦਾ ਨਾਮ ਇਨ੍ਹਾਂ ਹੀ ਉਚਾ ਕੀਤਾ ਹੋਇਆ ਹੈ ਤਾਂ ਫਿਰ ਇਨ੍ਹਾਂ ਨੂੰ ਮਾਨਤਾ ਦੇਣੀ ਪਈ ਹੈ।

ਇਥੋਂ ਦੀ ਟੀਨਏਜ ਤਾਂ ਬਹੁਤ ਵਿਗੜੀ ਹੋਈ ਹੈ। ਜੰਗਲੀ ਜਾਨਵਰਾਂ ਵਰਗੇ ਹਨ, ਇਨ੍ਹਾਂ ਦੇ ਕੋਸ਼ ਵਿਚ ਲਿਆਕਤ, ਸਤਿਕਾਰ ਇੱਜ਼ਤ ਤਾਂ ਹੈ ਹੀ ਨਹੀਂ। ੬ ਸਾਲ ਤੋਂ ੧੩ ਸਾਲ ਦੇ ਮੁੰਡਿਆਂ ਨੇ ਪਿਸਤੌਲ ਨਾਲ ਟੀਚਰ ਨੂੰ ਗੋਲੀ ਮਾਰ ਕੇ ਅਤੇ ਆਪਣੇ ਪਿਤਾ ਨੂੰ ਗੋਲੀਆਂ ਮਾਰ ਕੇ ਮਾਰਨ ਦੀਆਂ ਹਰਕਤਾਂ ਕੀਤੀਆਂ ਹਨ ਅਤੇ ਇਕ ਹੋਰ ਸਿਰਫਿਰੇ ਨੌ-ਜੁਆਨ ਨੇ ਅਨੇਕ ਹੀ ਡਿਗਰੀ ਲੈਣ ਗਈਆਂ ਕੁੜੀਆਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ ਹੈ। ਪਰ ਇਥੋਂ ਦੇ ਲੋਕ ਕੰਮ ਨੂੰ (ਡਿਊਟੀ ਨੂੰ) ਪੂਜਾ ਵਾਂਗ ਕਰਦੇ ਹਨ। ਨੇਕ-ਨੀਅਤੀ ਨਾਲ ਕਰਦੇ ਹਨ। ਕੰਮ ਕਰਨਾ ਇਨ੍ਹਾਂ ਦਾ ਸ਼ੌਕ ਅਤੇ ਧਰਮ ਹੈ। ਉਸ ਵਿਚ ਉਕਤਾਈ ਅਨਗਹਿਲੀ, ਹੇਰਾਫੇਰੀ ਨਹੀਂ ਕਰਦੇ। ਇਥੇ ਪਬਲਿਕ ਸਹੂਲਤਾਂ ਬਹੁਤ ਹਨ ਬੇਸ਼ਕ ਨਿੱਜੀ ਜ਼ਿੰਦਗੀ ਤਾਂ ਬਹੁਤ ਔਖੀ ਹੈ। ਨਿੱਕੇ ਨਿੱਕੇ ਬੱਚੇ ਆਪਣੇ ਗਲੋਂ ਤੋੜਕੇ ਬੇਬੀ ਸਿਟਰ ਤੇ ਛਡਕੇ ਦੋਵੇਂ ਜੀਅ ਕੰਮ ਤੇ ਜਾਂਦੇ ਹਨ। ਬੱਚੇ ਮਾਂ ਪਿਉ ਨੂੰ ਤੜਫਦੇ ਰਹਿੰਦੇ ਹਨ ਅਤੇ ਮਾਂ ਪਿਉ ਬੱਚਿਆਂ ਨੂੰ। ਮੇਰੀ ਲੜਕੀ ਨੂੰ ਇਕ ਗੋਰੀ ਕੁੜੀ ਪੁਛਦੀ ਹੈ ਕਿ ਤੇਰਾ ਜਨਮ ਕਿਥੋਂ ਦਾ ਹੈ ? ਉਸਨੇ ਕਿਹਾ ਕਿ ਭਾਰਤ ਦਾ। ਉਸਨੇ ਕਿਹਾ ਬਹੁਤ ਚੰਗਾ। ਇਥੋਂ ਦਾ ਬਚਪਨ ਤਾਂ ਮਸ਼ੀਨੀ ਬਚਪਨ ਹੈ। ਮਾਂ ਪਿਉ ਦੇ ਪਿਆਰ ਲਾਡ ਤੋਂ ਸੱਖਣਾ ਅਤੇ ਬਨਾਉਟੀ ਹੈ।

ਬਹੁਤ ਹੀ ਸਕੂਲਾਂ ਵਿਚੋਂ ਸਿਰਫ ਇਕ ਮੇਰੀ ਹੀ ਕੁੜੀ ਸਿਖੀ ਪਹਿਰਾਵਾ ਪਾ ਕੇ ਜਾਂਦੀ ਹੈ ਪਰ ਇਸਨੂੰ ਇਨ੍ਹਾਂ ਦੀ ਨਫਰਤ ਦਾ ਸ਼ਿਕਾਰ ਬਹੁਤ ਵਾਰ ਹੋਣਾ ਪੈਂਦਾ ਹੈ। ਗੋਰੇ-ਗੋਰੀਆਂ ਮੰਦਾ ਫਿੱਕਾ ਬੋਲਦੇ ਹਨ। ਥਾਂ-ਥਾਂ ਪਰੇਸ਼ਾਨ ਕਰਦੇ ਹਨ, ਪਰ ਅਧਿਆਪਕ ਵਰਗ ਅਤੇ ਸਕੂਲ ਪ੍ਰਬੰਧਕੀ ਵਰਗ ਅਜਿਹਿਆਂ ਨੂੰ ਤਾੜਨਾ ਕਰਦੇ ਹਨ। ਸਕੂਲੋਂ ਕੱਢ ਭੀ ਦਿੰਦੇ ਹਨ ਪਰ ਅਫਸੋਸ ਕਿ ਜਦੋਂ ਆਪਣੇ ਸਿੱਖ ਲੜਕੇ ਲੜਕੀਆ ਹੀ ਸਭ ਕੁਝ ਛੱਡ ਗਏ ਹੋਣ ਤਾਂ ਉਹ ਕਹਿੰਦੇ ਹਨ ਕਿ ਉਹ ਭੀ ਤਾਂ India ਤੋਂ ਆਏ ਹਨ? ਪੰਜਾਬ ਤੋਂ ਗਿਆਂ ਨੂੰ ਮਸਾਂ ਤਾਂ ਹੋਸ਼ੀ ਅਜ਼ਾਦੀ ਮਿਲੀ ਹੈ ਇਸ ਵਿਚ ਹੀ ਉਹ ਆਪਣੀ ਜੁਆਨੀ ਗੁਆਈ ਜਾ ਰਹੇ ਹਨ। ਬਹੁਤ ਥੋੜ੍ਹੇ ਹਨ ਜੋ ਪੜ੍ਹਕੇ ਕਿਸੇ ਸਿਰੇ ਲਗਦੇ ਹਨ। T V ਤੋਂ ਬਚ ਜਾਣ ਤਾਂ Internet ਸੱਤਿਆਨਾਸ਼ ਕਰੀ ਜਾਂਦਾ ਹੈ, ਇਨ੍ਹਾਂ ਤੋਂ ਕੰਮ ਦੀ ਚੀਜ਼ ਤਾਂ ਕੋਈ ਅਪਣਾਉਂਦਾ ਨਹੀਂ।

ਮੇਰੀ ਲੜਕੀ 'ਤੇ ਅਜੇ ਤਕ ਤਾਂ ਕਿਰਪਾ ਹੈ, ਆਪਣੇ ਧਰਮ ਵਿਚ ਜਤ-ਸਤ ਵਿਚ ਪੱਕੀ ਹੋ ਕੇ ਪੜ੍ਹਦੀ ਹੈ, ਕੰਮ ਤੇ ਭੀ ਜਾਂਦੀ ਹੈ। ਇਕ ਦਿਨ ਇਸ ਨਾਲ ਇਕ ਮੁਸਲਮਾਨ ਕੁੜੀ ਪੜ੍ਹਦੀ ਨੇ ਕਿਹਾ ਕਿ ਅੱਜ ਈਦ ਹੈ ਤੂੰ ਮੈਨੂੰ ਮੁਬਾਰਕਬਾਦ ਕਿਉਂ ਨਹੀਂ ਦਿੱਤੀ ? ਇਸਨੇ ਕਿਹਾ ਕਿ ਈਦ ਦਾ ਦਿਹਾੜਾ ਤਾਂ ਤੁਹਾਡਾ ਬਹੁਤ ਪਵਿੱਤਰ ਸੀ ਇਹ ਦਿਨ ਪ੍ਰਮਾਤਮਾ ਵਲੋਂ ਤੁਹਾਡੇ ਪੀਰ ਦੇ ਇਮਤਿਹਾਨ ਦਾ ਸੀ, ਜਿਸ ਵਿਚ ਤੁਹਾਡਾ ਪੀਰ ਸਫਲ ਹੋਇਆ ਸੀ ਅਤੇ ਪ੍ਰਮਾਤਮਾ ਦੀਆਂ ਖੁਸ਼ੀਆਂ ਲਈਆਂ ਸਨ। ਪਰ ਜਿਸ ਰੂਪ ਵਿਚ ਪ੍ਰਮਾਤਮਾ ਨੇ ਆਕੇ (ਲੇਲੇ ਵਿਚ) ਤੁਹਾਡੇ ਪੀਰ ਦੇ ਬੱਚੇ ਨੂੰ ਬਚਾਇਆ। ਤੁਸੀਂ ਉਸ ਨੂੰ ਮਾਰਨਾ ਸ਼ੁਰੂ ਕਰਕੇ ਈਦ ਵਾਲੇ ਦਿਨ ਅਨੇਕਾਂ ਹੀ ਲੇਲੇ ਮੌਤ ਦਾ ਘਾਟ ਉਤਾਰ ਕੇ ਪਵਿੱਤਰ ਤਿਉਹਾਰ ਨੂੰ ਮੈਲਾ ਕਰਦੇ ਹੋ, ਜੀਅ ਹਤਿਆ ਕਰਦੇ ਹੋ। ਕੀ ਮੈਂ ਇਨ੍ਹਾਂ ਜਾਨਾਂ ਨੂੰ ਮਾਰਨ ਬਦਲੇ ਤੈਨੂੰ ਮੁਬਾਰਕਬਾਦ ਦਿਆਂ ? ਕਦੇ ਭੀ ਨਹੀਂ ਮੈਂ ਪਾਪ ਦੀ ਭਾਗੀ ਨਹੀਂ ਬਣਾਂਗੀ।

ਹੁਣ ਤਾਂ ਮੁਸਲਮਾਨ ਇਹ ਪ੍ਰਚਾਰ ਭੀ ਕਰਨ ਲੱਗ ਪਏ ਹਨ ਕਿ ਗੁਰੂ ਨਾਨਕ ਦੇਵ ਜੀ ਅਖੀਰ ਵਿਚ ਮੁਸਲਮਾਨ ਬਣ ਗਏ ਸਨ। ਇਹ ਖਾਲਿਸਤਾਨੀਆਂ ਦੀ ਹਿੰਦੂਆਂ ਨਾਲੋਂ ਮੁਸਲਮਾਨਾਂ ਨੂੰ ਚੰਗਾ ਕਹਿਣਾ, ਹਿੰਦੂਆਂ ਦਾ ਬਾਈਕਾਟ ਕਰਨਾ ਅਤੇ ਮੁਸਲਮਾਨਾਂ ਨਾਲ ਮਿਲਵਰਤੋਂ ਕਰਨ ਦਾ ਨਤੀਜਾ ਹੈ। ਮੈਨੂੰ ਕਈ ਮੁਸਲਮਾਨਾਂ ਨੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਮੁਸਲਮਾਨ ਹੋ ਗਏ ਸਨ। ਮੈਂ ਕਿਹਾ ਕਿ

ਤੁਸੀਂ ਗੁਰੂ ਨਾਨਕ ਨੂੰ ਕੀ ਮੰਨਦੇ ਹੋ। ਕਹਿੰਦੇ ਕਿ ਉਹ ਜਾਹਰਾ ਪੀਰ ਸਨ, ਮਹਾਪੁਰਖ ਸਨ, ਪੈਗੰਬਰ ਸਨ। ਮੈਂ ਕਿਹਾ ਇਸ ਤੋਂ ਪਰੇ ਰੱਬ ਤੋਂ ਬਿਨਾਂ ਹੋਰ ਕੋਈ ਥਾਂ ਹੁੰਦਾ ਹੈ? ਕਹਿੰਦੇ ਨਹੀਂ। ਤਾਂ ਮੈਂ ਕਿਹਾ ਫਿਰ ਉਨ੍ਹਾਂ ਮੁਸਲਮਾਨ ਬਣ ਕੇ ਕੀ ਹੋਰ ਲੈਣਾ ਸੀ? ਉਨ੍ਹਾਂ ਮੁਸਲਮਾਨ ਕਿਉਂ ਬਣਨਾ ਸੀ ? ਮੈਂ ਕਿਹਾ ਇਸ ਤਰ੍ਹਾਂ ਜੇਕਰ ਕੋਈ ਕਹਿ ਦੇਵੇ ਕਿ ਹਜਰਤ ਮੁਹੰਮਦ ਸਾਹਿਬ ਬੋਧੀ ਬਣ ਗਏ ਸਨ ਤਾਂ ਹੀ ਅਫਗਾਨਿਸਤਾਨ (ਤਾਲਿਬਾਨ) ਵਿਚ ਬੁਧ ਦੀਆਂ ਮੂਰਤੀਆਂ ਹਨ, ਕੀ ਵਿਚਾਰ ਦਿਓਗੇ?

ਬਾਕੀ ਰਹੀ ਪੰਜਾਬੀ ਦੀ ਗੱਲ। ਇਥੇ ਪੰਜਾਬੀ ਦੇ ਪਸਾਰ ਲਈ ਸਿਰਫ ਨਿੱਜੀ ਰੁਜ਼ਗਾਰ ਲਈ ਜੋ ਉਪਰਾਲੇ ਹਨ ਉਨ੍ਹਾਂ ਨੂੰ ਸਿਰਫ ਬਜੁਰਗ ਜੋ ਵੇਹਲੇ ਹਨ ਪੰਜਾਬ ਵਿਚੋਂ ਆਏ ਹਨ ਸੁਣਦੇ ਹਨ ਜਾਂ ਇਨ੍ਹਾਂ ਬਜੁਰਗਾਂ ਦੇ ਪਿਆਰ ਅਤੇ ਦਯਾ ਨਾਲ ਕੁਛ ਛੋਟੇ ਬੱਚੇ ਸੁਣਦੇ ਹਨ ਨਹੀਂ ਤਾਂ ਜੁਆਨ ਤਬਕਾ ਤਾਂ ਪੰਜਾਬੀ ਪੜਨੀ ਲਿਖਣੀ ਬੋਲਣੀ ਆਪਣੀ ਹੱਤਕ ਸਮਝਦਾ ਹੈ। ਪੰਜਾਬੀ ਲਈ ਸਤਿਕਾਰ, ਪਿਆਰ ਅਤੇ ਥਾਂ ਕੋਈ ਨਹੀਂ ਹੈ। ਇਥੇ ਤਾਂ ਕੀ ਹੋਣਾ ਹੈ। ਜਿਥੇ ਇਸਦਾ ਘਰ ਹੈ ਉਥੇ ਹੀ ਇਸ ਦਾ ਸਤਿਕਾਰ ਨਹੀਂ ਹੈ। ਇਸ ਦਾ ਸਤਿਕਾਰਯੋਗ ਜਾਂ ਕੋਈ ਥਾਂ ਨਹੀਂ ਤਾਂ ਦੂਸਰੇ ਦੇਸ਼ਾਂ ਵਿਚ ਕਿਥੇ ਹੋਣਾ ਹੈ। ਬੋਲੀ ਦਾ ਉਤਪਤੀ ਦਾ ਘਰ, ਵਧਣ ਫੁਲਣ ਅਤੇ ਮਹੱਤਵਪੂਰਨ ਜੁਆਨੀ ਮਾਨਣ ਦਾ ਥਾਂ ਹੁੰਦਾ ਹੈ ਆਪਣਾ ਜਨਮ ਘਰ ਮਾਂ ਪਿਉ, ਭੈਣ-ਭਰਾ, ਫਿਰ ਧਾਰਮਿਕ ਅਸਥਾਨ ਉਸ ਤੋਂ ਬਾਦ ਸਕੂਲ ਫਿਰ ਕਾਲਜ ਤੇ ਯੂਨੀਵਰਸਿਟੀ ਅਤੇ ਫਿਰ ਜੁਆਨ ਹੋਈ ਬੋਲੀ ਦਾ ਘਰ ਬਾਹਰ (ਸਥਾਈ ਰਿਹਾਇਸ਼ ਸਥਾਨ) ਹੁੰਦਾ ਹੈ ਸਰਕਾਰੀ ਦਫਤਰ ਅਤੇ ਸਾਰੀ ਕਾਰਗੁਜਾਰੀ ਪਰ ਇਸ ਵਿਚਾਰੀ ਨੂੰ ਤਾਂ ਸਾਰੇ ਥਾਵਾਂ ਤੋਂ ਹੀ ਦੇਸ ਨਿਕਾਲਾ ਦਿੱਤਾ ਹੋਇਆ ਹੈ ਅਤੇ ਦਿੱਤਾ ਜਾ ਰਿਹਾ ਹੈ। ਹਰ ਸਕੂਲ ਵਿਚ ਬੇਸ਼ਕ ਉਹ ਈਸਾਈਆਂ ਦਾ ਮੁਸਲਮਾਨਾ ਦਾ, ਹਿੰਦੂਆਂ ਦਾ ਜਾਂ ਸਿੱਖਾਂ ਦਾ ਭਾਵੇਂ ਕਿਉਂ ਨਾ ਹੋਵੇ ਹਰ ਸਕੂਲ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਘੱਟ ਘੱਟ ਮੈਟਰਿਕ ਜਰੂਰੀ ਮਜਮੂਨ ਦੇ ਤੌਰ ਤੇ ਹੋਣੀ ਚਾਹੀਦੀ ਹੈ। ਪਰ ਨਹੀਂ ਹੋ ਸਕੀ ਜਿਨ੍ਹਾਂ ਸਕੂਲਾਂ ਨੂੰ ਇਹ ਵਾਰਾਂ ਨਹੀਂ ਖਾਂਦੀ ਉਨ੍ਹਾਂ ਸਕੂਲਾਂ ਨੂੰ ਪੰਜਾਬ ਵਿਚ ਖੋਲ੍ਹਣ ਦੀ ਇਜਾਜ਼ਤ ਨਹੀਂ ਹੋਣੀ ਚਾਹੀਦੀ। ਸਰਕਾਰੇ ਦਰਬਾਰੇ ਭੀ ਪੰਜਾਬੀ ਹੋਣੀ ਚਾਹੀਦੀ ਹੈ ਪਰ ਅਜੇ ਤਕ ਇਸ ਬਾਰੇ ਨ ਕੁਛ ਹੋਇਆ ਹੈ ਨਾ ਹੋਣ ਦੀ ਉਮੀਦ ਹੈ। ਕਚੈਹਰੀਆਂ, ਤਸੀਲਾਂ ਵਿਚ ਪਿੰਡਾਂ ਵਿਚ ਪਟਵਾਰੀਆਂ ਦੇ ਕਾਗਜ਼ਾਂ ਵਿਚ ਉੜਦੂ ਦੀ ਇਬਾਰਤ ਸਾਰੀ ਚਲਦੀ ਹੈ ਤਾਂ ਪੰਜਾਬੀ ਪ੍ਰਧਾਨ ਕਿਵੇਂ ਹੋਵੇਗੀ? ਇਸ ਉੜਦੂ ਦੇ ਸ਼ਬਦਾਂ ਨੂੰ ਨਾ ਬੁੱਧੀਜੀਵੀਆਂ ਨੇ ਬਦਲਿਆ ਹੈ ਨਾ ਹੀ ਮੌਕੇ ਦੀ ਹਕੂਮਤ ਨੇ। ਬੇਸ਼ਕ ਉੜਦੂ ਪੰਜਾਬ ਵਿਚ ਖਤਮ ਹੋ ਗਿਆ ਹੈ ਪਰ ਉੜਦੂਪੁਣਾ ਚੱਲ ਰਿਹਾ ਹੈ। ਇਕ ਰਹਿੰਦੀ ਖੂੰਹਦੀ ਕਸਰ ਖਾਲਿਸਤਾਨ ਲਹਿਰ ਨੇ ਕੱਢ ਦਿੱਤੀ ਹੈ ਜਿਸ ਨਾਮ ਦਾ ਨ ਸਿਰ ਨ ਪੈਰ ਨ ਉਦੇਸ਼ ਨ ਆਦਰਸ਼। ਇਹ ਖੜਾ ਕਰ ਦਿੱਤਾ ਕਿਸੇ ਸਿੱਖ ਮੁੰਡੇ-ਕੁੜੀ ਨੂੰ ਨ ਸਿਖ ਧਰਮ ਬਾਰੇ, ਇਤਿਹਾਸ ਬਾਰੇ ਜਾਂ ਗੁਰਬਾਣੀ ਬਾਰੇ ਕੋਈ ਗਿਆਨ ਨਹੀਂ। ਇਨ੍ਹਾਂ ਦੇ ਸੰਚਾਲਕਾਂ ਨੇ ਬੱਸ ਇਹ ਜੋਰ ਲਗਾ ਦਿੱਤਾ ਹੈ ਕਿ ਗ੍ਰੰਥ ਸਾਹਿਬ ਨੂੰ ਹੀ ਗੁਰੂ ਮੰਨਣਾ ਬਾਕੀ ਦੇਹਧਾਰੀ ਸਭ ਨਰਕਧਾਰੀ ਨੇ, ਖਾਲਿਸਤਾਨ ਲੈਣਾ ਹੈ, ਸਿੱਖ ਹਿੰਦੂਆਂ ਤੋਂ ਵੱਖਰੇ ਨੇ। ਬੱਸ ਇੰਨਾ ਹੀ ਸਿੱਖ ਧਰਮ ਹੈ ਜਾਂ ਵੱਧ ਤੋਂ ਵੱਧ ਖੰਡੇ-ਬਾਟੇ ਦਾ ਸਾਂਝੇ ਇਕ ਬਾਟੇ ਵਿਚ ਅੰਮ੍ਰਿਤ ਛਕੋ ਕ੍ਰਿਪਾਨ ਪਾ ਲਓ ਇਸ ਤੋਂ ਵੱਧ ਹੋਰ ਕੁਛ ਨਹੀਂ।

ਸਮੁੱਚੀ ਕੌਮ, ਧਰਮ, ਦੇਸ਼ ਦਾ ਭਲਾ, ਵਿਕਾਸ. ਤਰੱਕੀ ਤਾਂ ਹੋ ਸਕਦੀ ਹੈ ਕਿ ਹੇਠ ਲਿਖੇ ਆਦਮੀ ਇਮਾਨਦਾਰ ਹੋ ਜਾਣ, ਫਰਜ ਨੂੰ ਫਰਜ਼ ਸਮਝਣ ਲੱਗ ਜਾਣ, ਇਨ੍ਹਾਂ ਦੀ ਨੀਅਤ ਸਾਫ ਹੋ ਜਾਣੇ ਇਹ ਠੱਗੀਆਂ ਫਰੇਬੀਆਂ ਨ ਕਰਨ, ਇਨ੍ਹਾਂ ਅੰਦਰ ਰਹਿਮ ਆ ਜਾਵੇ, ਦੂਜੇ ਦਾ ਦੁੱਖ ਆਪਣਾ ਸਮਝਣ ਲੱਗ ਜਾਵੇ, ਇਸਤਰੀ ਜਾਤੀ ਦੀ ਇਜਤ ਕਰਨ ਲੱਗ ਜਾਣ, ਉਸ ਨੂੰ ਯੋਗ ਥਾਂ ਦੇਣ ਅਤੇ ਉਸ ਦਾ ਵਿਕਾਸ ਭੀ ਉਸ ਦੇ ਦਾਇਰੇ ਵਿਚ ਰਹਿ ਕੇ ਹੀ ਹੋਵੇ, ਹੱਕਾਂ ਦੀ ਵਰਤੋਂ ਵੱਧ ਨਾ ਕਰਨ, ਨਿਰਲੋਭ-ਨਿਰਲਾਲਚ ਹੋ ਜਾਣ, ਨਹੀਂ ਤਾਂ ਦਿਨੋ ਦਿਨ ਨਿਘਾਰ ਹੀ ਪੱਲੇ ਪੈਂਦਾ ਹੈ। ਉਹ ਹਨ ਵਕੀਲ, ਪੁਲੀਸ, ਧਾਰਮਿਕ ਆਗੂ, ਬੁਧੀ ਜੀਵੀ, ਅਧਿਆਪਕ ਵਰਗ, ਡਾਕਟਰ ਅਤੇ ਨਰਸਾਂ। ਜਿਹੜੇ ਦੇਸ਼ ਇਹ ਸਾਰੇ ਸਹੀ ਹਨ ਅਤੇ ਜਿਹੜੇ ਦੇਸ਼ਾਂ ਵਿਚ ਇਨ੍ਹਾਂ ਨੂੰ ਯੋਗ ਥਾਂ ਅਤੇ ਸਹੂਲਤਾਂ ਉਪਲਬਧ ਹਨ ਉਹ ਦੇਸ ਕਦੇ ਭੀ ਗਿਰਾਵਟ ਵਿਚ ਨਹੀਂ ਆ ਸਕਦਾ। ਗਿਰਾਵਟ ਵਿਚੋਂ ਵੀ ਉਪਰ ਉੱਠ ਆਉਂਦਾ ਹੈ।

ਸਾਡਾ ਦੇਸ਼ ਇਨ੍ਹਾਂ ਸਾਰਿਆਂ ਨੂੰ ਉਜਾੜ ਕੇ ਵਿਦੇਸ਼ ਧੱਕ ਰਿਹਾ ਹੈ। ਉਹ ਇਥੇ ਉਜੜੀ ਹੋਈ ਅਸ਼ਾਂਤ ਜ਼ਿੰਦਗੀ ਭੋਗਦੇ ਹਨ ਉਹ ਆਪਣੇ ਹੀ ਗੁਣਾਂ ਤੋਂ ਨਾ ਆਪ ਫਾਇਦਾ ਲੈ ਸਕਦੇ ਹਨ ਅਤੇ ਨਾ ਹੀ ਦੂਸਰੇ ਨੂੰ ਫਾਇਦਾ ਦੇ ਸਕਦੇ ਹਨ। ਜਿਹੜੇ ਦੇਹਧਾਰੀ ਗੁਰੂ ਦੇ ਸਿੱਖ ਹਨ ਉਨ੍ਹਾਂ ਲਈ ਵਿਛੋੜੇ (ਗੁਰੂ ਤੋਂ) ਵਾਲਾ ਘਾਟਾ ਤਾਂ ਨ ਪੂਰਾ ਹੋਣ ਵਾਲਾ ਘਾਟਾ ਹੈ। ਇਹ ਦੇਸ਼ ਹੈ ਜਿਸ ਕੋਲ ਭਾਰਤ ਵਿਚ ਰੁਜ਼ਗਾਰ ਨਹੀਂ ਹੈ, ਰੁਜ਼ਗਾਰ ਦੇ ਸਾਧਨ ਨਹੀਂ ਉਨ੍ਹਾਂ ਵਾਸਤੇ ਹੈ। ਬਾਕੀ ਤਾਂ ਸਭ ਗੁਆਉਣ ਨੂੰ ਹੀ ਹੈ ਪਾਉਣ ਨੂੰ ਕੁਛ ਭੀ ਨਹੀਂ।

ਇਥੇ ਬਜੁਰਗ ਪੰਜਾਬੀਆਂ(ਏਸ਼ਿਆਈਆਂ) ਦੀ ਹਾਲਤ ਤਾਂ ਬਹੁਤ ਤਰਸਯੋਗ ਹੈ। ਇਥੇ ਹਰ ਇਕ ਨੂੰ ਅੱਧੇ ਨਾਮ ਨਾਲ ਬੁਲਾਇਆ ਜਾਂਦਾ ਹੈ। ਜੀ ਨਾਮ ਦਾ ਸ਼ਬਦ ਕਿਧਰੇ ਹੈ ਨਹੀਂ। ਬਜੁਰਗਾਂ ਨੂੰ ਬੱਚੇ ਪਿਆਰ ਨਹੀਂ ਕਰਦੇ। ਬੱਚਿਆਂ ਕੋਲ T.V ਅਤੇ ਇੰਟਰਨੈਟ ਤੇ ਬਿਨਾਂ ਟਾਈਮ ਹੈ ਹੀ ਨਹੀਂ। ਬਜੁਰਗਾਂ ਦੇ ਬੱਚੇ ਫੈਕਟਰੀਆਂ ਵਿਚ ਧੱਕੇ ਖਾਂਦੇ ਹਨ, ਉਨ੍ਹਾਂ ਦੀਆਂ ਜਨਾਨੀਆਂ ਵੀ ਬਰਾਬਰ ਫੈਕਟਰੀ ਵਿਚ ਕੰਮ ਕਰਦੀਆਂ ਤਾਂ

ਫਿਰ ਜਨਾਨੀਆਂ ਬਜੁਰਗਾਂ ਵੱਲ ਧਿਆਨ ਕਿਉਂ ਦੇਣ। ਬਜ਼ੁਰਗਾਂ ਬੜੀ ਤਰਸ ਭਰੀ ਨਿਗਾਹ ਨਾਲ ਆਪਣੇ ਪੁੱਤਰਾਂ ਵੱਲ ਵੇਖਦੇ ਹਨ ਪਰ ਪੁੱਤਰ ਇਥੋਂ ਦੇ ਕਲਚਰ ਕਰਕੇ ਮਜਬੂਰ ਹਨ। ਵਿਗੜੀ ਹੋਈ ਟੀਨਏਜ ਮਾੜੀ ਜਿਹੀ ਗੱਲ ਤੋਂ ਹੀ ਮਾਂ-ਪਿਉ-ਦਾਦੇ ਨੂੰ ਅੰਦਰ ਕਰਾ ਦਿੰਦੇ ਹਨ, ਇਹ ਗੱਲਾਂ ਸੋਚ ਕੇ ਪੁੱਤਰ ਨਿਮੋਝੂਣੇ ਜਿਹੇ ਹੋ ਕੇ ਸੋਚਦੇ ਹਨ ਕਿ ਦੇਸ਼ ਵਿਚੋਂ ਭੀ ਉਜੜ ਗਏ ਹਾਂ ਇਥੇ ਉਲਾਦ ਨੇ ਉਜਾੜ ਦਿੱਤਾ ਹੈ ਹੁਣ ਕਰੀਏ ਤਾਂ ਕੀ ਕਰੀਏ। ਫੈਕਟਰੀ ਦੇ ਹੱਡ ਭੰਨਵੇ ਥਕੇਵੇ, ਰੋਟੀ ਬੇਹੀ ਖਾਂਦਿਆਂ ਨੇ ਨੀਂਦ ਲਿਆ ਦਿਤੀ ਹੈ। ਸਵੇਰ ਚੜ੍ਹ ਗਈ ਹੈ ਫੈਕਟਰੀ ਦਾ ਟਾਈਮ ਹੋ ਗਿਆ ਹੈ ਖਰਚਿਆਂ ਦੇ ਬਿਲਾਂ ਨੇ ਹੱਦ ਟਪਾ ਦਿੱਤੀ ਹੈ। ਹੋਰ ਓਵਰ ਟਾਇਮ ਲਾਉਣ ਲਈ ਮਜਬੂਰ ਕਰ ਦਿੱਤਾ। ਇਸ ਤੋਂ ਹੋਰ ਵੱਧ ਇਥੇ ਕੁਛ ਭੀ ਨਹੀਂ। ਇਥੇ ਲਾਈਫ ਕੋਈ ਲਾਈਫ ਨਹੀਂ ਹੈ ਇਕ ਬਹੁਤ ਤੇਜ ਚੱਲ ਰਿਹਾ ਅਧੂਰਾ ਅਤੇ ਗੁੰਝਲਦਾਰ ਸੁਪਨਾ ਹੀ ਹੈ। ਸਿਰਫ ਰੋਟੀ ਹੀ ਮਿਲਦੀ ਹੈ ਉਹ ਭੀ ਬੇਹੀ। ਬੇਹੀ ਰੋਟੀ ਤਾਂ ਗਰੀਬ ਤੋਂ ਗਰੀਬ ਭੀ ਪੰਜਾਬ ਵਿਚ ਨਹੀਂ ਖਾਂਦਾ ਪਰ ਇਥੇ ਮਿਲਦੀ ਹੀ ਬੇਹੀ ਹੈ।

ਤੁਸੀਂ ਅਗਰ ਇਸ ਚਿੱਠੀ ਦਾ ਉਤਰ ਦੇ ਸਕੋ ਤਾਂ ਬਹੁਤ ਧੰਨਵਾਦ: ਕਿਉਂਕਿ ਤੁਹਾਡੇ ਕੋਲ ਟਾਇਮ ਬਹੁਤ ਘੱਟ ਹੈ ਜਿਹੜਾ ਹੈ ਉਹ ਵੀ ਬਹੁਤ ਕੀਮਤੀ ਹੈ, ਪਰ ਜੇਕਰ ਤੁਹਾਡੇ ਵਲੋਂ ਆਈ ਚਿੱਠੀ ਮੈਨੂੰ ਆਸਰਾ ਦੇਵੇ ਤਾਂ ਤੇ ਇਹ ਕਰਨਾ ਹੀ ਚਾਹੀਦਾ ਹੈ। ਇਹ ਇਸ ਕਰਕੇ ਲਿਖਣਾ ਪਿਆ ਕਿ ਇਸ ਤੋਂ ਪਹਿਲੀਆਂ ਤਿੰਨ ਚਿੱਠੀਆਂ ਦਾ ਉਤਰ ਆਪ ਜੀ ਵੱਲ ਅਜੇ ਬਕਾਇਆ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਵਲੋਂ ਮੇਰੇ ਭਣਵਈਏ ਰਾਹੀਂ ਮੈਨੂੰ ਸਤਿ ਸ੍ਰੀ ਅਕਾਲ ਪੁੱਜੀ ਜਿਸ ਦੀ ਕੀਮਤ ਮੇਰੇ ਵਾਸਤੇ ਅਥਾਹ ਹੈ। ਉਸ ਦੀ ਕੀਮਤ ਉਤਾਰਨ ਲਈ ਮੇਰੇ ਕੋਲ ਕੁਛ ਭੀ ਨਹੀਂ ਹੈ ਮੈਂ ਤਾਂ ਸਿਰਫ ਉਸ ਨੂੰ ਧੰਨਵਾਦ ਹੀ ਦੇ ਸਕਦਾ ਹੈ ਉਹ ਭੀ ਅਧੂਰਾ ਹੀ। ਪੂਰੇ ਲਈ ਅਜੇ ਮੈਂ ਯੋਗ ਹੀ ਨਹੀਂ ਹੋਇਆ। ਸਤਿਗੁਰੂ ਸਦਾ ਹੀ ਅਤੇ ਸਦਾ ਹੀ ਸੁੰਦਰ ਅਤੇ ਤੰਦਰੁਸਤ ਦੇਹ ਵਿਚ ਰਹਿਣ ਇਹ ਹੀ ਦੁਆ ਹੈ। ਆਪ ਜੀ ਦੀ ਅੱਛੀ ਸਿਹਤ ਦੀ ਤਮੰਨਾ ਹਮੇਸ਼ਾ ਕਰਦਾ ਹਾਂ ਕਿਉਂਕਿ ਆਪ ਨੇ ਨਾਮਧਾਰੀਆਂ ਨੂੰ ਅਤੇ ਪੰਜਾਬੀ ਸਾਹਿਤ ਨੂੰ ਬਹੁਤ ਕੁਛ ਦਿੱਤਾ ਹੈ ਅਤੇ ਬਹੁਤ ਕੁਛ ਅਜੇ ਦੇਣਾ ਹੈ। ਕਾਕੇ ਗੁਰਬਖਸ਼ ਅਤੇ ਬੇਟੀ ਗੁਰਦੇਵ ਵਲੋਂ ਬਹੁਤ ਅਦਬ ਸਹਿਤ ਨਮਸਕਾਰ। ਘਰ ਵਿਚ ਰਹਿੰਦਿਆਂ ਸਭ ਨੂੰ ਸਤਿ ਸ੍ਰੀ ਅਕਾਲ।

ਸਤਿਕਾਰ ਸਹਿਤ

*ਆਪਦਾ*
*ਤਰਸੇਮ ਸਿੰਘ ਨਾਮਧਾਰੀ*
*ਕੈਨੇਡਾ*

# ਖਬਰਨਾਮਾ

## ਸੁਰਜੀਤ ਪਾਤਰ ਪ੍ਰਧਾਨ ਬਣੇ

ਪੰਜਾਬੀ ਸਾਹਿਤ ਜਗਤ ਦੀ ਵਕਾਰੀ ਸੰਸਥਾ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੀ ੩੧ ਮਾਰਚ ੨੦੦੨ ਨੂੰ ਹਰ ਦੋ ਸਾਲਾਂ ਬਾਦ ਹੋਣ ਵਾਲੀ ਚੋਣ ਵਿੱਚ ਪ੍ਰਸਿੱਧ ਪੰਜਾਬੀ ਕਵੀ ਸੁਰਜੀਤ ਪਾਤਰ ਪ੍ਰਧਾਨ ਚੁਣ ਲਏ ਗਏ ਹਨ। ਫਸਵੇਂ ਚੋਣ ਮੁਕਾਬਲੇ ਪਿਛੋਂ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੀ ਜੋ ਨਵੀਂ ਟੀਮ ਸਾਹਮਣੇ ਆਈ ਹੈ ਉਹ ਇਸ ਪ੍ਰਕਾਰ ਹੈ।

ਪ੍ਰਧਾਨ :- ਸੁਰਜੀਤ ਪਾਤਰ

ਸੀਨੀਅਰ ਮੀਤ ਪ੍ਰਧਾਨ :- ਗੁਰਭਜਨ ਗਿੱਲ

ਮੀਤ ਪ੍ਰਧਾਨ :—ਡਾ. ਸੁਖਦੇਵ ਸਿੰਘ (ਸਰਸਾ) ਪ੍ਰਿੰ. ਪ੍ਰੇਮ ਸਿੰਘ ਬਜਾਜ, ਡਾ. ਬਿਕਰਮ ਸਿੰਘ ਘੁੰਮਣ, ਡਾ. ਗੁਰਇਕਬਾਲ ਸਿੰਘ, ਡਾ. ਲਾਭ ਸਿੰਘ ਖੀਵਾ

ਜਨਰਲ ਸਕੱਤਰ : - ਰਵਿੰਦਰ ਭੱਠਲ

ਮੈਂਬਰ ਕਾਰਜ ਕਾਰਣੀ—ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਇੰਦਰ ਜੀਤ ਸਿੰਘ ਹਸਨਪੁਰੀ, ਪ੍ਰੋ. ਅਵਤਾਰ ਜੌੜਾ, ਸ. ਕੁਲਵੰਤ ਸਿੰਘ ਜਗਰਾਓ, ਡਾ. ਜੁਗਿੰਦਰ ਸਿੰਘ ਨਿਰਾਲਾ, ਸ. ਜਨਮੇਜਾ ਸਿੰਘ ਜੌਹਲ, ਸ੍ਰੀਮਤੀ ਸੁਰਦਰਸ਼ਨ ਵਾਲੀਆਂ, ਡਾ. ਇਕਬਾਲ ਸਿੰਘ, ਡਾ. ਸੁਹਿੰਦਰ ਬੀਰ, ਡਾ. ਸ਼ਰਣਜੀਤ ਕੌਰ, ਡਾ. ਸਰੂਪ ਸਿੰਘ ਅਲੱਗ, ਸ੍ਰੀਮਤੀ ਸੁਰਿੰਦਰਜੀਤ ਕੌਰ, ਡਾ. ਸੁਰਜੀਤ ਸਿੰਘ ਮੁਕਤਸਰ, ਸ. ਗੁਰਚਰਣ ਸਿੰਘ ਔਲਖ, ਪ੍ਰੋ. ਹਰਵਿੰਦਰ ਸਿੰਘ।

## ਦੋ ਦਿਨਾ ਕਹਾਣੀ ਉਤਸਵ

ਜਲੰਧਰ : ਬੀਤੇ ਦਿਨੀਂ ੯ ਅਤੇ ੧੦ ਮਾਰਚ ਨੂੰ ਪੰਜਾਬੀ ਅਕਾਦਮੀ ਦਿੱਲੀ ਦੇ ਸਹਿਯੋਗ ਨਾਲ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਪੰਜਾਬੀ ਵਿਭਾਗ 'ਚ ਪਿਛਲੀ ਸਦੀ ਦੀ ਪੰਜਾਬੀ ਕਹਾਣੀ ਦੇ ਵਿਸ਼ੇ ਉੱਪਰ ਸੈਮੀਨਾਰ ਆਯੋਜਿਤ ਕੀਤਾ ਗਿਆ।

ਬਹੁਤ ਹੀ ਭਰਵੀਂ ਹਾਜ਼ਰੀ ਵਾਲੇ ਇਸ ਯਾਦਗਾਰੀ ਕਹਾਣੀ ਸਮਾਗਮ ਦੇ ਉਦਘਾਟਨੀ ਸੈਸ਼ਨ 'ਚ ਪ੍ਰਸਿੱਧ ਗਲਪ ਆਲੋਚਕ ਡਾ: ਜੋਗਿੰਦਰ ਸਿੰਘ ਰਾਹੀ ਨੇ ਆਪਣਾ ਕੁੰਜੀਵਤ ਭਾਸ਼ਣ ਦਿੰਦਿਆਂ ਪੰਜਾਬੀ ਗਲਪ ਨੂੰ ਸਮਝਣ-ਸਮਝਾਉਣ ਦਾ ਇੱਕ ਪਰਿਪੇਖ ਸਿਰਜਿਆ। ਉਨ੍ਹਾਂ ਕਿਹਾ ਕਿ ਪੰਜਾਬੀ ਕਹਾਣੀ ਆਲੋਚਕਾਂ ਨੂੰ ਦੂਸਰੇ ਗਿਆਨ ਖੇਤਰਾਂ ਤੋਂ ਪ੍ਰਾਪਤ ਦ੍ਰਿਸ਼ਟੀਆਂ ਦੀ ਸਹਾਇਤਾ ਵੀ ਲੈਣੀ ਚਾਹੀਦੀ ਹੈ ਅਤੇ ਉਨ੍ਹਾਂ ਇਸ ਗੱਲ ਉੱਪਰ ਵੀ

ਜ਼ੋਰ ਦਿੱਤਾ ਕਿ ਸਮਾਜਿਕ ਹੋਂਦ ਦੇ ਨਾਲ-ਨਾਲ ਸਮੁੱਚੀ ਮਨੁੱਖੀ ਹੋਂਦ ਨੂੰ ਸਮਝਣਾ ਵੀ ਪੰਜਾਬੀ ਆਲੋਚਕਾਂ ਦੀ ਜ਼ਿੰਮੇਵਾਰੀ ਬਣਦੀ ਹੈ। ਉਸ ਉਦਘਾਟਨੀ ਸਮਾਗਮ ਦੀ ਪ੍ਰਧਾਨਗੀ ਪ੍ਰਸਿੱਧ ਕਹਾਣੀਕਾਰ ਗੁਲਜ਼ਾਰ ਸਿੰਘ ਸੰਧੂ ਨੇ ਕੀਤੀ।

ਪਹਿਲੇ ਅਕਾਦਮਿਕ ਸੈਸ਼ਨ ਦੀ ਪ੍ਰਧਾਨਗੀ ਡਾ: ਜਗਬੀਰ ਸਿੰਘ ਨੇ ਕੀਤੀ। ਇਸ ਸੈਸ਼ਨ 'ਚ ਡਾ: ਕਰਨਜੀਤ ਸਿੰਘ ਅਤੇ ਡਾ: ਗੁਰਲਾਲ ਸਿੰਘ ਨੇ ਆਪਣੇ ਖੋਜ-ਪੱਤਰ ਪੇਸ਼ ਕੀਤੇ।

ਪਰਚਿਆਂ ਬਾਰੇ ਹੋਏ ਸੰਵਾਦ 'ਚ ਇਹ ਗੱਲ ਉਭਰਕੇ ਸਾਹਮਣੇ ਆਈ ਕਿ ਵਿਚਾਰਧਾਰਾ ਅਤੇ ਰੂਪ ਵਿਧਾਨ ਨੂੰ ਖੰਡ-ਖੰਡ ਕਰਕੇ ਵੇਖਣ ਦੀ ਥਾਂ ਇਨ੍ਹਾਂ 'ਚ ਇੱਕ ਸਮਿਨਵੇ ਸਿਰਜਣ ਦੀ ਜ਼ਰੂਰਤ ਹੈ।



ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿਚ "ਵੀਹਵੀਂ ਸਦੀ ਦੀ ਪੰਜਾਬੀ ਕਹਾਣੀ ਦਾ ਪੁਨਰ ਮੁਲਾਂਕਣ ਵਿਸ਼ੇ ਤੇ ਪੰਜਾਬੀ ਅਕਾਦਮੀ ਦਿੱਲੀ ਦੇ ਸਹਿਯੋਗ ਨਾਲ ਸੈਮੀਨਾਰ ਕਰਾਇਆ ਗਿਆ। ਉਦਘਾਟਨੀ ਸਮਾਗਮ ਵਿਚ ਖੜ੍ਹੇ ਹਨ ਡਾ. ਵਰਿਆਮ ਸਿੰਘ ਸੰਧੂ ਕਨਵੀਨਰ, ਡਾ. ਜੁਗਿੰਦਰ ਸਿੰਘ ਰਾਹੀ, ਗੁਲਜ਼ਾਰ ਸਿੰਘ ਸੰਧੂ, ਡਾ. ਰਵੇਲ ਸਿੰਘ ਸਕੱਤਰ ਪੰਜਾਬੀ ਅਕਾਦਮੀ ਦਿੱਲੀ, ਪ੍ਰਿੰ. ਸੁਖਬੀਰ ਸਿੰਘ ਚੱਠਾ, ਪ੍ਰਿੰ. ਹਰਮੀਤ ਸਿੰਘ ਅਤੇ ਪ੍ਰੋ. ਨਰਿੰਜਨ ਸਿੰਘ ਢੇਸੀ ਮੁਖੀ ਪੰਜਾਬੀ ਵਿਭਾਗ ਲਾਇਲਪੁਰ ਖਾਲਸਾ ਕਾਲਜ ਜਲੰਧਰ

ਸ਼ਾਮ ਦੇ ਸੈਸ਼ਨ ਦਾ ਉਦਘਾਟਨ ਪ੍ਰਸਿੱਧ ਕਹਾਣੀਕਾਰ ਸੰਤੋਖ ਸਿੰਘ ਧੀਰ ਨੇ ਕੀਤਾ ਅਤੇ ਇਸ ਦੀ ਪ੍ਰਧਾਨਗੀ ਡਾ: ਰਘਬੀਰ ਸਿੰਘ ਸਿਰਜਣਾ ਨੇ ਕੀਤੀ। ਇਸ ਸੈਸ਼ਨ 'ਚ ਡਾ: ਹਰਚੰਦ ਸਿੰਘ ਬੇਦੀ ਨੇ ਪ੍ਰਵਾਸੀ ਪੰਜਾਬੀ ਕਹਾਣੀ ਅਤੇ ਡਾ: ਰਜਨੀਸ਼ ਬਹਾਦਰ ਸਿੰਘ ਨੇ ਪਿਛਲੇ ਦਹਾਕੇ ਦੀ ਪੰਜਾਬੀ ਕਹਾਣੀ 'ਚ ਆਏ ਨਵੇਂ ਝੁਕਾਵਾਂ ਬਾਰੇ ਚਰਚਾ ਕੀਤੀ। ਸੰਤੋਖ ਸਿੰਘ ਧੀਰ ਅਤੇ ਡਾ: ਰਘਬੀਰ ਸਿੰਘ ਦਾ ਵਿਚਾਰ ਸੀ ਕਿ ਅੱਜ ਕੱਲ੍ਹ ਲਿਖੀ ਜਾ ਰਹੀ ਉੱਤਮ ਪੰਜਾਬੀ ਕਹਾਣੀ ਸੰਸਾਰ ਦੀ ਕਿਸੇ ਵੀ ਭਾਸ਼ਾ ਦੀ ਉੱਤਮ ਕਹਾਣੀ ਦੇ ਬਰਾਬਰ ਰੱਖੀ ਜਾ ਸਕਦੀ ਹੈ।




ਸੈਮੀਨਾਰ ਸਮੇਂ ਦਾ ਇਕ ਦ੍ਰਿਸ਼—ਡਾ. ਬੇਅੰਤ ਕੌਰ, ਪ੍ਰੇਮ ਪ੍ਰਕਾਸ਼, ਗੁਰਬਚਨ ਭੁੱਲਰ ਡਾ. ਬਲਦੇਵ ਸਿੰਘ ਧਾਲੀਵਾਲ, ਡਾ. ਕੁਲਵੰਤ ਸਿੰਘ ਸੰਧੂ ਅਤੇ ਪ੍ਰੋ. ਗੋਪਾਲ ਸਿੰਘ ਬੁੱਟਰ

ਦੂਸਰੇ ਦਿਨ ਸਵੇਰ ਦੇ ਸੈਸ਼ਨ 'ਚ ਕੁੱਲ ਚਾਰ ਖੋਜ ਪੱਤਰ ਪੇਸ਼ ਕੀਤੇ ਗਏ। ਇਸ ਸੈਸ਼ਨ ਦੇ ਉਦਘਾਟਨੀ ਸ਼ਬਦ ਕਹਿੰਦਿਆਂ ਪ੍ਰਸਿੱਧ ਕਹਾਣੀਕਾਰ ਪ੍ਰੇਮ ਪ੍ਰਕਾਸ਼ ਨੇ ਪੰਜਾਬੀ ਕਹਾਣੀਕਾਰਾਂ ਨੂੰ ਇਹ ਵੰਗਾਰ ਦਿੱਤੀ ਕਿ ਉਨ੍ਹਾਂ ਨੂੰ ਨਵੇਂ ਦਿਸਹੱਦਿਆਂ ਤੇ ਨਵੀਆਂ ਦਿਸ਼ਾਵਾਂ ਦੀ ਖੋਜ ਵੱਲ ਨਿਕਲਣਾ ਚਾਹੀਦਾ ਹੈ ਅਤੇ ਉਨ੍ਹਾਂ ਵਰਜਿਤ ਵਿਸ਼ਿਆਂ ਨੂੰ ਪੰਜਾਬੀ

ਕਹਾਣੀ ਦੀ ਰਚਨਾ-ਵਸਤੂ 'ਚ ਲਾਉਣਾ ਚਾਹੀਦਾ ਹੈ ਜਿਨ੍ਹਾਂ ਬਾਰੇ ਗੱਲ ਕਰਨ ਦੀ ਇੱਕ ਝਿਜਕ ਲੇਖਕਾਂ ਦੇ ਮਨਾਂ 'ਚ ਹੁਣ ਤੱਕ ਬਣੀ ਹੋਈ ਹੈ। ਇਸ ਸੈਸ਼ਨ 'ਚ ਦਿੱਲੀ ਤੋਂ ਆਈ ਡਾ: ਬੇਅੰਤ ਕੌਰ ਨੇ ਪੰਜਾਬੀ ਕਹਾਣੀ 'ਚ ਨਾਰੀ ਚੇਤਨਾ ਬਾਰੇ ਆਪਣਾ ਖੋਜ-ਪੱਤਰ ਪੇਸ਼ ਕੀਤਾ।

ਪ੍ਰੋ: ਗੋਪਾਲ ਸਿੰਘ ਬੁੱਟਰ ਨੇ ਆਪਣੇ ਪਰਚੇ 'ਚ ਪੂੰਜੀਵਾਦੀ ਕੀਮਤਾਂ ਅਤੇ ਵਿਸ਼ਵੀਕਰਨ ਦੇ ਪ੍ਰਭਾਵਾਂ ਅਧੀਨ ਪੰਜਾਬੀ ਕਹਾਣੀ ਵਿੱਚ ਤਿੜਕ ਰਹੇ ਪ੍ਰੰਪਰਿਕ ਰਿਸ਼ਤਿਆਂ ਦੀ ਨਿਸ਼ਾਨਦੇਹੀ ਕੀਤੀ।

ਡਾ: ਬਲਦੇਵ ਸਿੰਘ ਧਾਲੀਵਾਲ ਨੇ ਸਮੁੱਚੀ ਸਦੀ ਦਾ ਪੰਜਾਬੀ ਕਹਾਣੀ ਦਾ ਮੁਲਾਂਕਣ ਪੇਸ਼ ਕਰਦਿਆਂ ਦੱਸਿਆ ਕਿ ਪੰਜਾਬੀ ਕਹਾਣੀ ਨੇ ਵਿਭਿਨ ਪੜਾਵਾਂ 'ਚ ਕਿਵੇਂ ਵਸਤੂ ਵਿਧਾ ਅਤੇ ਦ੍ਰਿਸ਼ਟੀ ਦੇ ਪੱਖ ਤੋਂ ਨਿਰੰਤਰ ਗਤੀਸ਼ੀਲਤਾ ਬਣਾਈ ਰੱਖੀ।

ਡਾ: ਕੁਲਵੰਤ ਸਿੰਘ ਸੰਧੂ ਨੇ ਆਪਣੇ ਖੋਜ-ਪੱਤਰ ਵਿੱਚ ਸੰਤ ਸਿੰਘ ਸੇਖੋਂ, ਕੁਲਵੰਤ ਸਿੰਘ ਵਿਰਕ ਅਤੇ ਵਰਿਆਮ ਸਿੰਘ ਸੰਧੂ ਦੇ ਪ੍ਰਸੰਗ 'ਚ ਪੰਜਾਬੀ ਕਹਾਣੀ ਵਿੱਚ ਕਿਰਸਾਣੀ ਜੀਵਨ ਦੇ ਬਦਲਦੇ ਸਰੂਪ ਤੇ ਨੁਹਾਰ ਨੂੰ ਵੀ ਪਛਾਣਿਆ।

ਗੁਰਬਚਨ ਸਿੰਘ ਭੁੱਲਰ ਨੇ ਇਸ ਸੈਸ਼ਨ ਦੀ ਪ੍ਰਧਾਨਗੀ ਕਰਦਿਆਂ ਪੜ੍ਹੇ ਗਏ ਪਰਚਿਆਂ ਤੇ ਸੰਵਾਦ 'ਚੋਂ ਉਭਰੇ ਨੁਕਤਿਆਂ 'ਤੇ ਮੁੱਲਵਾਨ ਟਿੱਪਣੀ ਕਰਦਿਆਂ ਆਪਣੀ ਆਲੋਚਨਾਤਮਕ ਸਮਰੱਥਾ ਤੇ ਭਾਸ਼ਣੀ ਕੁਸ਼ਲਤਾ ਦਾ ਸਬੂਤ ਦਿੱਤਾ।

ਸਮਾਗਮ ਦੇ ਅੰਤਲੇ ਅਲਵਿਦਾਈ ਸੈਸ਼ਨ 'ਚ ਲਾਇਲਪੁਰ ਖਾਲਸਾ ਕਾਲਜ ਦੇ ਪ੍ਰਿੰਸੀਪਲ ਸੁਖਬੀਰ ਸਿੰਘ ਚੱਠਾ ਨੇ ਦੂਰ-ਦੂਰ ਤੋਂ ਆਏ ਵਿਦਵਾਨਾਂ ਤੇ ਕਹਾਣੀਕਾਰਾਂ ਦੀ ਸਵਾਗਤ ਅਤੇ ਧੰਨਵਾਦ ਕਰਦਿਆਂ ਸਮਾਗਮ ਦੀ ਸਫਲਤਾ ਲਈ ਸਭ ਨੂੰ ਵਧਾਈ ਦਿੱਤੀ ਤੇ ਲਗਾਤਾਰ ਵਿਦਵਾਨਾਂ ਦਾ ਸਮਾਗਮ ਵਿੱਚ ਸਰਗਰਮ ਸ਼ਮੂਲੀਅਤ ਤੇ ਸੰਵਾਦ 'ਚ ਉਠਾਏ ਗਏ ਬੇਬਾਕ ਅਤੇ ਮੁੱਲਵਾਨ ਨੁਕਤਿਆਂ ਦੀ ਸਰਾਹਨਾ ਕੀਤੀ।

ਪੰਜਾਬੀ ਅਕਾਦਮੀ ਦਿੱਲੀ ਦੇ ਸਕੱਤਰ ਡਾ: ਰਵੇਲ ਸਿੰਘ ਨੇ ਇਸ ਸਮਾਗਮ ਨੂੰ ਆਯੋਜਿਤ ਕਰਨ ਲਈ ਲਾਇਲਪੁਰ ਖਾਲਸਾ ਕਾਲਜ ਤੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ। ਸਮਾਗਮ ਨੂੰ ਸਫਲਤਾ ਨਾਲ ਨੇਪਰੇ ਚਾੜ੍ਹਨ ਲਈ ਸਮੁੱਚੇ ਪੰਜਾਬੀ ਵਿਭਾਗ ਦੇ ਅਧਿਆਪਕਾਂ ਦਾ ਸਰਗਰਮ ਸਹਿਯੋਗ ਸਮੁੱਚੀ ਸਫਲਤਾ ਪਿੱਛੇ ਕਾਰਜਸ਼ੀਲ ਸੀ।

ਪ੍ਰੋ: ਨਿਰੰਜਨ ਸਿੰਘ ਦੇਸੀ ਅਤੇ ਸਮਾਗਮ ਦੇ ਕਨਵੀਨਰ ਵਰਿਆਮ ਸੰਧੂ ਵੱਲੋਂ ਵੀ ਸਭ ਦਾ ਤਹਿ ਦਿਲੋਂ ਧੰਨਵਾਦ ਕੀਤਾ ਗਿਆ। ਜਿਨ੍ਹਾਂ ਵਿਦਵਾਨਾਂ ਨੇ ਸੰਵਾਦ 'ਚ ਹਿੱਸਾ ਲਿਆ, ਉਨ੍ਹਾਂ 'ਚੋਂ ਕੁਝ ਪ੍ਰਮੁੱਖ ਵਕਤਿਆਂ ਦੇ ਨਾਂਅ ਇਸ ਪ੍ਰਕਾਰ ਹਨ—ਡਾ: ਰਾਜਿੰਦਰ ਪਾਲ ਬਰਾੜ, ਡਾ: ਬਲਵਿੰਦਰ ਕੌਰ ਬਰਾੜ, ਡਾ: ਸੁਰਜੀਤ ਮੁਕਤਸਰ, ਡਾ: ਗੁਰਇਕਬਾਲ, ਡਾ: ਸੁਖਪਾਲ ਥਿੰਦ, ਡਾ: ਸੁਖਵਿੰਦਰ ਰੰਧਾਵਾ, ਡਾ: ਹਰਚਰਨ ਕੌਰ, ਬਲਜਿੰਦਰ ਨਸਰਾਲੀ, ਬਲਵਿੰਦਰ ਗਰੇਵਾਲ, ਹਰਵਿੰਦਰ ਭੰਡਾਲ, ਜਸਬੀਰ ਭੁੱਲਰ, ਬਲਦੇਵ ਸਿੰਘ ਸੜਕਨਾਮਾ, ਮਾ: ਲਾਲ ਸਿੰਘ, ਨਿੰਦਰ ਘੁਗਿਆਣਵੀ, ਐੱਸ. ਬਲਵੰਤ, ਡਾ: ਮਨਮੋਹਨ, ਡਾ: ਪਿਆਰਾ ਸਿੰਘ ਭੋਗਲ, ਜਗਦੀਸ਼ ਸਿੰਘ ਵਰਿਆਮ ਅਤੇ ਸਤਨਾਮ ਮਾਣਕ।

*—ਪ੍ਰੋ: ਗੋਪਾਲ ਸਿੰਘ ਬੁੱਟਰ*

## ਹਰਬੰਸ ਮਾਲਵਾ ਦੇ ਗੀਤ ਸੰਗ੍ਰਹਿ 'ਫੇਰ ਕਹਾਂਗਾ' ਬਾਰੇ ਗੋਸ਼ਟੀ

ਪੰਜਾਬੀ ਲਿਖਾਰੀ ਸਭਾ ਰਾਮਪੁਰ ਵਲੋਂ ਕੈਨਾਲ ਰੈਸਟ ਹਾਊਸ ਵਿਖੇ ੨੪ ਫਰਵਰੀ ੨੦੦੨ ਨੂੰ ਹਰਬੰਸ ਮਾਲਵਾ ਦੇ ਗੀਤ ਸੰਗ੍ਰਹਿ 'ਫੇਰ ਕਹਾਂਗਾ' ਬਾਰੇ ਗੋਸ਼ਟੀ ਕਰਵਾਈ ਗਈ। ਸਮਾਗਮ ਦੀ ਪ੍ਰਧਾਨਗੀ ਸ੍ਰੀ ਅਜਾਇਬ ਚਿੱਤਰਕਾਰ ਅਤੇ ਸੁਰਜੀਤ ਮਰਜਾਰਾ ਨੇ ਕੀਤੀ। ਕੈਨੇਡਾ ਤੋਂ ਆਏ ਚਿੱਤਰਕਾਰ ਹਰਪ੍ਰਕਾਸ਼ ਜਨਾਗਲ ਅਤੇ ਸਭਾ ਦੇ ਪ੍ਰਧਾਨ ਸੁਰਿੰਦਰ ਰਾਮਪੁਰੀ ਵੀ ਪ੍ਰਧਾਨਗੀ ਮੰਡਲ ਵਿਚ ਸ਼ਾਮਲ ਹੋਏ। ਜਸਵੀਰ ਝੱਜ ਨੇ ਮੰਚ ਸੰਚਾਲਨ ਕੀਤਾ।

ਸਭ ਤੋਂ ਪਹਿਲਾਂ ਸੁਰਿੰਦਰ ਰਾਮਪੁਰੀ ਨੇ ਪੁਸਤਕ 'ਫੇਰ ਕਹਾਂਗਾ' ਦੀ ਜਾਣ ਪਛਾਣ ਕਰਵਾਈ। ਉਨ੍ਹਾਂ ਕਿਹਾ ਕਿ ਇਸ ਪੁਸਤਕ ਵਿਚ ਅਜੋਕੇ ਸਮਾਜ ਨੂੰ ਅਨੇਕ ਪੱਖਾਂ ਤੋਂ ਪਰਖਦੇ ਪੜਚੋਲਦੇ ਗੀਤ ਹਨ, ਜੋ ਉਸ ਦੇ ਪ੍ਰਪੱਕ ਅਤੇ ਅਗਾਂਹਵਧੂ ਸ਼ਾਇਰ ਹੋਣ ਦਾ ਸਬੂਤ ਹਨ। ਹਰਬੰਸ ਮਾਲਵਾ ਆਪਣੇ ਗੀਤਾਂ ਰਾਹੀਂ ਨਵੇਂ ਰਾਹ ਬਣਾਉਣਾ ਚਾਹੁੰਦਾ ਹੈ।

ਡਾ. ਕੇਸਰ ਸਿੰਘ ਬਰਵਾਲੀ ਨੇ ਆਪਣੇ ਪੇਪਰ "ਫੇਰ ਕਹਾਂਗਾ—ਇਕ ਸਮਾਜਿਕ, ਆਰਥਿਕ ਵਿਸ਼ਲੇਸ਼ਣ" ਵਿਚ ਸਿੱਟਾ ਕੱਢਿਆ ਕਿ ਸਾਡੇ ਆਰਥਿਕ ਵਰਤਾਰੇ ਦੀ ਵਿਚਾਰਧਾਰਕ ਇਤਿਹਾਸਕਤਾ ਬਾਰੇ ਹਰਬੰਸ ਮਾਲਵਾ ਪੂਰੀ ਸੋਝੀ ਰੱਖਦਾ ਹੈ। ਇਸ ਸੋਝੀ ਪਿਛੇ ਉਸਦੀ ਲੋਕ ਪੱਖੀ ਵਿਚਾਰਧਾਰਕ ਪਹੁੰਚ ਦੇ ਵਿਹਾਰਕ ਸਰੋਕਾਰ ਖੜ੍ਹੇ ਹਨ। ਡਾ. ਕੇਸਰ ਸਿੰਘ ਬਰਵਾਲੀ ਦਾ ਪਰਚਾ, ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਮਾਸਟਰ ਤਰਲੋਚਨ ਸਿੰਘ ਨੇ ਪੜ੍ਹਿਆ।

ਡਾ. ਗੁਲਜ਼ਾਰ ਪੰਧੇਰ ਨੇ ਆਪਣੇ ਪੇਪਰ "ਸ਼੍ਰੇਣੀ ਚੇਤਨਾ ਦੀਆਂ ਗਹਿਰੀਆਂ ਪਰਤਾਂ ਦੀ ਥਾਅ ਪਾਉਂਦਾ ਗੀਤ ਸੰਗ੍ਰਹਿ ਫੇਰ ਕਹਾਂਗਾ", ਵਿਚ ਕਿਹਾ ਕਿ ਹਰਬੰਸ ਮਾਲਵਾ ਦੇ ਗੀਤ ਮਨੁੱਖੀ ਚਿਤ ਨੂੰ ਬੜੇ ਗਹਿਰੇ ਹੋ ਟੁੰਬਦੇ ਹਨ। ਉਹਦਾ ਸੰਗੀਤ ਸ਼ਾਸ਼ਤਰ ਸ਼੍ਰੇਣੀ ਚੇਤਨਾ ਦੀਆਂ ਬੜੀਆਂ ਗਹਿਰੀਆਂ ਪਰਤਾਂ ਦੀ ਥਾਅ ਪਾਉਂਦਾ ਹੈ। ਹਰਬੰਸ ਮਾਲਵਾ ਦੇ ਸਰੋਕਾਰਾਂ ਦਾ ਆਧਾਰ ਨਿਮਨ ਵਰਗ ਨਾਲ ਸੰਬੰਧਿਤ ਦਬਾਇਆ ਤੇ ਤ੍ਰਿਸਕਾਰਿਆ ਮਾਨਵ ਸਮੂਹ ਬਣਦਾ ਹੈ।

ਬਹਿਸ ਵਿਚ ਭਾਗ ਲੈਂਦਿਆ ਡਾ. ਗੁਰਦੇਵ ਸਿੰਘ ਮੰਦੋਹਲ ਨੇ ਕਿਹਾ ਕਿ ਮਾਲਵਾ ਨੇ ਸਮਾਜ ਦੇ ਉਤਾਰ-ਚੜਾਅ ਵੇਖੇ ਹੋਏ ਹਨ। ਉਸਦੇ ਗੀਤ ਇਨ੍ਹਾਂ ਉਤਰਾਅ-ਚੜਾਵਾਂ ਦੀ ਪ੍ਰਸਤੂਤੀ ਕਰਦੇ ਹਨ। ਮਾਸਟਰ ਤਰਲੋਚਨ ਸਿੰਘ ਨੇ ਕਿਹਾ ਕਿ ਇਸ ਪੁਸਤਕ ਦੀ ਕਵਿਤਾ, ਜ਼ਿੰਦਗੀ 'ਚੋਂ ਉਪਜੀ ਹੋਈ ਕਵਿਤਾ ਹੈ, ਪ੍ਰੰਤੂ ਮਾਲਵਾ ਨੂੰ ਸਿੱਧੀਆਂ ਅਤੇ ਸਪਾਟ ਗੱਲਾਂ ਤੋਂ ਬਚਣਾ ਚਾਹੀਦਾ ਹੈ। ਨਿਰੰਜਨ ਸੂਖਮ ਨੇ ਕਿਹਾ ਕਿ ਉਸ ਦੇ ਗੀਤ, ਮਨੁੱਖ ਨੂੰ ਸੇਧ ਦਿੰਦੇ ਹਨ। ਪ੍ਰੀਤ ਸੱਲਣ ਦਾ ਕਹਿਣਾ ਸੀ, ਕਿ ਮਾਲਵਾ ਦੇ ਗੀਤਾਂ ਤੇ ਉਂਗਲੀ ਨਹੀਂ ਰੱਖੀ ਜਾ ਸਕਦੀ। ਹਰਨੇਕ ਰਾਮਪੁਰੀ ਨੇ ਕਿਹਾ ਕਿ ਮਾਲਵਾ ਸੁਚੱਜੀ ਅਤੇ ਸੂਖਮ ਸੋਚ, ਮਾਨਵਤਾ ਵਾਸਤੇ ਕਲਿਆਣਕਾਰੀ ਹੈ। ਉਸਨੇ ਪ੍ਰਚੱਲਤ ਮੁਹਾਵਰੇ ਨੂੰ ਵਰਤਿਆ ਹੈ। ਸੁਰਜੀਤ ਮਰਜਾਰਾ ਨੇ ਕਿਹਾ ਕਿ ਹਰਬੰਸ ਮਾਲਵਾ ਦੇ ਗੀਤਾਂ ਦਾ ਕੈਨਵਸ ਵਿਸ਼ਾਲ ਹੈ ਅਤੇ ਉਹ ਇਕ ਸਫਲ ਗੀਤਕਾਰ ਹੈ। ਜਸਵੀਰ ਝੱਜ, ਬੁਧ ਸਿੰਘ ਨੀਲੋਂ ਅਤੇ ਜਗਦੇਵ ਮਕਸੂਦੜਾ ਨੇ ਬਹਿਸ ਵਿਚ ਭਾਗ ਲਿਆ।

*—ਸੁਰਿੰਦਰ ਰਾਮਪੁਰੀ*

## ਵੁਲਵਰਹੈਂਪਟਨ (ਯੂ.ਕੇ) ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਪੁਰਬ ਮਨਾਇਆ

ਵੁਲਵਰਹੈਂਪਟਨ—ਐਤਵਾਰ ੧੭ ਫਰਵਰੀ ੨੦੦੨ ਨੂੰ ਯੂ.ਕੇ ਦੇ ਪ੍ਰਸਿੱਧ ਸ਼ਹਿਰ ਵੁਲਵਰਹੈਂਪਟਨ ਦੀਆਂ ਦੋ ਰਾਮਗੜ੍ਹੀਆ ਸਿੱਖ ਸੰਸਥਾਵਾਂ ਵਲੋਂ ਆਪਣੇ ਅਸਥਾਨਾਂ (ਗੁਰਦੁਆਰਿਆਂ) ਵਿਖੇ ਬੜੀਆਂ ਖੁਸ਼ੀਆਂ ਭਰੀਆਂ ਰੌਣਕਾਂ ਸਹਿਤ ਸੱਜ ਧੱਜ ਤੇ ਧੂਮ-ਧਾਮ ਨਾਲ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ (ਗੁਰਪੁਰਬ ਬਸੰਤ ਪੰਚਮੀ) ਨਿੱਘੀ ਸ਼ਰਧਾ ਨਾਲ ਮਨਾਇਆ ਗਿਆ।

ਗੁਰਦੁਵਾਰਾ ਰਾਮਗੜ੍ਹੀਆ ਬੋਰਡ ਵੁਲਵਰਹੈਂਪਟਨ

ਬਸੰਤ ਪੁਰਬ ਦੀ ਅਰੰਭਤਾ ਗੁਰਦੁਆਰੇ ਦੇ ਹੈਡ ਗ੍ਰੰਥੀ ਸ੍ਰੀਮਾਨ ਗਿਆਨੀ ਬਲਵਿੰਦਰ ਸਿੰਘ ਜੀ (ਨਵਾਂਸ਼ਹਿਰ ਵਾਲਿਆਂ) ਨੇ ਅੰਮ੍ਰਿਤ ਵੇਲੇ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਨਾਲ ਕੀਤੀ। ਉਪਰੰਤ ਸ੍ਰੀ ਆਸਾ ਜੀ ਦੀ ਵਾਰ ਦਾ ਅਨੰਦਮਈ ਕੀਰਤਨ ਹੋਇਆ। ਜਿਸ ਵਿਚ ਸਰਬ ਗਿਆਨੀ ਮੱਘਰ ਸਿੰਘ ਜੀ (ਗੁਮਟਾਲੇ ਵਾਲਿਆਂ) ਨਾਲ ਸ: ਪ੍ਰਗਟ ਸਿੰਘ ਜੀ ਜੱਸ, ਸ. ਮਹਿੰਦਰ ਸਿੰਘ ਜੀ ਗੇਹਲ, ਸ. ਹਰਬੰਸ ਸਿੰਘ ਜੀ ਸੋਹਬੀ, ਸ. ਮਹਿੰਦਰ ਸਿੰਘ ਜੀ ਗਿੱਲ, ਸ੍ਰੀ ਬਾਪੂ ਅਮਰ ਸਿੰਘ ਜੀ ਜੱਸ ਅਤੇ ਗਿਆਨੀ ਸ਼ਾਮ ਸਿੰਘ ਜੀ ਨੇ ਕੱਠਿਆਂ ਮਿਲਕੇ ਸੰਗਤਾਂ ਨੂੰ ਮਨੋਹਰ ਕੀਰਤਨ ਦੁਆਰਾ ਨਿਹਾਲ ਕੀਤਾ। ਆਸਾ ਜੀ ਦੀ ਵਾਰ ਤੋਂ ਬਾਅਦ ਬਸੰਤ ਦੀ ਵਾਰ ਸ. ਮਹਿੰਦਰ ਸਿੰਘ ਜੀ ਗੇਹਲ, ਗਿਆਨੀ ਸ਼ਾਮ ਸਿੰਘ ਜੀ ਅਤੇ ਸੰਤ ਵਾਸਦੇਵ ਸਿੰਘ ਜੀ ਭਮਰਾ ਨੇ ਰਲਕੇ ਗਾਇਨ ਕੀਤੀ।

ਬਸੰਤ ਪੁਰਬ ਦੀਆਂ ਵਧਾਈਆਂ—ਰਾਮਗੜ੍ਹੀਆ ਬੋਰਡ ਦੇ ਸਟੇਜ ਸਕੱਤਰ ਸ. ਮਹਿੰਦਰ ਸਿੰਘ ਜੀ ਗਿਲ ਨੇ ਸਮੂਹ ਸਾਧ ਸੰਗਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ (ਬਸੰਤ ਪੰਚਮੀ) ਦੀਆਂ ਹਾਰਦਿਕ ਵਧਾਈਆਂ ਦਿੰਦਿਆਂ ਕਿਹਾ ਕਿ ਅੱਜ ਦਾ ਮਹਾਨ ਸ਼ੁਭ ਦਿਨ ਸਾਰੇ ਭਾਰਤ ਵਾਸੀਆਂ ਲਈ ਬੜਾ ਮੁਬਾਰਿਕ ਦਿਹਾੜਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਲਾਮੀ ਦੀਆਂ ਜ਼ੰਜ਼ੀਰਾਂ ਨੂੰ ਭਾਰਤ ਦੇ ਗਲੋਂ ਲਾਹੁਣ ਲਈ ਸਭ ਤੋਂ ਪਹਿਲਾਂ ਜੰਗੇ-ਅਜ਼ਾਦੀ ਦਾ ਬਿਗਲ ਬਜਾਇਆ। ਨਾਮਧਾਰੀ ਸਿੰਘਾਂ ਨੇ ਬੇਮਿਸਾਲ ਕੁਰਬਾਨੀਆਂ ਦੇ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਅੱਜ ਸਾਰਾ ਹਿਦੁਸਤਾਨ ਸਤਿਗੁਰਾਂ ਦੇ ਪਰਉਪਕਾਰਾਂ ਦਾ ਰਿਣੀ ਹੈ।

ਸੰਤ ਵਾਸਦੇਵ ਸਿੰਘ ਜੀ ਭਮਰਾ—ਵੁਲਵਰਹੈਂਪਟਨ ਦੇ ਵਸਨੀਕ ਤੇ ਯੂ.ਕੇ. ਦੇ ਪ੍ਰਸਿੱਧ ਨਾਮਧਾਰੀ ਵਿਅਕਤੀ ਸੰਤ ਵਾਸਦੇਵ ਸਿੰਘ ਜੀ ਭਮਰਾ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਰਾਮਗੜ੍ਹੀਆ ਕੁਲ ਵਿਚ ਪ੍ਰਕਾਸ਼ ਲੈ ਕੇ ਸਮੁੱਚੇ ਰਾਮਗੜ੍ਹੀਆ ਬੰਸ ਨੂੰ ਜੱਗ ਵਿਚ ਰੌਸ਼ਨ ਕਰ ਦਿੱਤਾ।

ਭਮਰਾ ਜੀ ਨੇ ਦੱਸਿਆ ਕਿ ਦਿੱਲੀ ਦੇ ਇਕ ਪ੍ਰਸਿੱਧ ਨਾਮਧਾਰੀ ਆਗੂ ਸੰਤ ਕਰਤਾਰ ਸਿੰਘ ਜੀ ਸੋਖੀ ਹੋਏ ਹਨ। ਉਨ੍ਹਾਂ ਦੇ ਬਾਬਾ ਜੀ ਭਾਈ ਸੋਭਾ ਸਿੰਘ ਜੀ ਨੇ ਇਕ ਸਮੇਂ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੀ ਰਾਮਗੜ੍ਹੀਆ ਕੌਮ ਦੀ ਤਰਸ ਤੇ ਰਹਿਮ ਭਰੀ ਦਸ਼ਾ ਦਾ ਵਰਨਣ ਕਰਦਿਆਂ ਜ਼ਿਕਰ ਕੀਤਾ ਤਦ ਉਸ ਬਾਡੀ ਬੰਸ ਅਵਤੇਸ਼ ਦੀਆਂ ਅੱਖੀਆਂ ਸੇਜਲ ਹੋ ਗਈਆਂ ਅਤੇ ਹਿੱਕ ਤੇ ਹੱਥ ਧਰ ਕੇ ਸਤਿਗੁਰਾਂ ਫੁਰਮਾਇਆ—ਭਾਈ ਸੋਭਾ ਸਿੰਘ ਜੀ ਫਿਕਰ ਨ ਕਰੋ, ਹੁਣ ਇਸ ਰਾਮਗੜ੍ਹੀਆ ਕੌਮ ਦੀ ਕਿਸਮਤ ਬਦਲ ਜਾਏਗੀ ਅਤੇ ਇਸ ਬੰਸ ਦੇ ਦਿਨ ਫਿਰ ਜਾਣਗੇ। ਕੌਮ ਸਾਰੇ ਜੱਗ ਵਿਚ ਵਿਚਰੇਗੀ ਤੇ ਸਾਰੇ ਸੁਖ ਮਿਲਣਗੇ। ਕਿਉਂਕਿ ਇਹ ਇਕ ਰੱਬੀ ਮਰਿਆਦਾ ਹੈ ਤੇ ਅੱਟਲ ਸਚਾਈ ਹੈ।

ਇਸ ਦੇ ਨਾਲ ਹੀ ਉਹਨਾਂ ਪ੍ਰਬੰਧਕਾਂ ਤੇ ਸੰਗਤਾਂ ਦਾ ਧੰਨਵਾਦ ਕੀਤਾ।

ਗੁਰਦੁਵਾਰਾ ਰਾਮਗੜ੍ਹੀਆ ਸਭਾ ਵੁਲਵਰਹੈਂਪਟਨ

ਇਸ ਗੁਰਦੁਵਾਰਾ ਸਾਹਿਬ ਵਿਖੇ ਵੀ ਅੰਮ੍ਰਿਤ ਵੇਲੇ ਤੋਂ ਸਰਵ ਸ. ਪਿਆਰਾ ਸਿੰਘ ਜੀ ਜੇੜ੍ਹ, ਸ. ਗੁਰਵੰਤ ਸਿੰਘ ਜੀ ਮਠਾਰੂ ਸ. ਸਾਧੂ ਸਿੰਘ ਜੀ ਜੱਸ, ਗਿਆਨੀ ਪ੍ਰਤਿਪਾਲ ਸਿੰਘ ਜੀ, ਸ. ਮੋਤਾ ਸਿੰਘ ਜੀ ਸੂਰੀ ਅਤੇ ਸ. ਸਾਧੂ ਸਿੰਘ ਜੀ ਮਠਾਰੂ ਨੇ ਜਥੇ ਦੇ ਰੂਪ ਵਿਚ ਪਹਿਲਾਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਅਤੇ ਫੇਰ ਬੜੇ ਉਤਸ਼ਾਹ ਤੇ ਖੁਸ਼ੀਆਂ

ਸਹਿਤ ਬਸੰਤ ਦੀ ਵਾਰ ਗਾਇਨ ਕੀਤੀ।

**ਬਰਮਿੰਘਮ ਤੋਂ ਕੀਰਤਨੀ ਜਥਾ ਪੁਜਾ**—ਬਰਮਿੰਘਮ ਤੋਂ ਉਚੇਚੇ ਆਏ ਸੰਤ ਪਰਮਜੀਤ ਸਿੰਘ ਜੀ ਦੇ ਜਥੇ ਨੇ ਇਕ ਘੰਟੇ ਲਈ ਅਨੰਦਮਈ ਸ਼ਬਦ ਕੀਰਤਨ ਅਤੇ ਵਿਖਿਆਨ ਦੁਆਰਾ ਸੰਗਤਾਂ ਨੂੰ ਗੁਰੂ ਕੀਆਂ ਬੇਅੰਤ ਖੁਸ਼ੀਆਂ ਵੰਡੀਆਂ।

ਜਨਰਲ ਸਕੱਤਰ ਸ. ਮੋਤਾ ਸਿੰਘ ਜੀ ਸੁਰੀ ਹੋਰਾਂ ਬਸੰਤ ਪੁਰਬ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀਆਂ ਸਮੂਹ ਸੰਗਤਾਂ ਨੂੰ ਲੱਖ-ਲੱਖ ਵਧਾਈਆਂ ਦਿੰਦਿਆਂ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਗੁਰ ਸਿਖੀ ਜੀਵਨ ਤੇ ਸਿਖ ਪੰਥ ਦੇ ਬੁਨਿਆਦੀ ਇਖਲਾਕ, ਰਹਿਣੀ, ਬਹਿਣੀ ਕਹਿਣੀ ਦੇ ਆਦਰਸ਼ਾਂ ਨੂੰ ਆਪਣੇ ਵਡਮੁਲੇ ਸ਼ੁਭ ਉਪਦੇਸ਼ਾਂ ਦੁਆਰਾ ਉਚਿਆਂ ਕੀਤਾ। ਸਾਡੇ ਨਾਮਧਾਰੀ ਵੀਰ-ਕੂਕਿਆਂ ਨੇ ਦੇਸ਼ ਦੀ ਅਜਾਦੀ ਖਾਤਰ ਤੋਪਾਂ ਅੱਗੇ ਖੜ੍ਹਕੇ ਲਾਸਾਨੀ ਕੁਰਬਾਨੀਆਂ ਸ਼ਹਾਦਤਾਂ ਦਿੱਤੀਆਂ, ਜਿਨ੍ਹਾਂ ਨੂੰ ਕਈ ਸਦੀਆਂ ਤੱਕ ਵੀ ਭੁਲਾਇਆ ਨਹੀਂ ਜਾਵੇਗਾ।

ਸੰਤ ਵਾਸਦੇਵ ਸਿੰਘ ਭਮਰਾ ਨੇ ਸਰਬ ਸੰਗਤਾਂ ਤੇ ਪ੍ਰਬੰਧਕਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀਆਂ ਵਧਾਈਆਂ ਭੇਟ ਕਰਦਿਆਂ ਕਿਹਾ ਬੜੀ ਖੁਸ਼ੀ ਦੀ ਗੱਲ ਹੈ ਅਸੀਂ ਸਾਰੇ ਮਿਲ ਬੈਠ ਕੇ ਮਹਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵੱਤਰਨ ਦਿਹਾੜਾ (ਪ੍ਰਕਾਸ਼ ਉਤਸਵ) ਇਸ ਲਈ ਮਨਾ ਰਹੇ ਹਾਂ ਕਿਉਂਕਿ ਸ੍ਰੀ ਸਤਿਗੁਰੂ ਜੀ ਸਾਡੇ ਸਾਰਿਆਂ ਦੇ ਸਾਂਝੇ ਤੇ ਆਪਣੇ ਹਨ। ਉਹਨਾਂ ਦੇ ਸ਼ੁਭ ਉਪਦੇਸ਼ ਤੇ ਸਾਂਝੇ ਸੰਦੇਸ਼ ਸਭ ਲੁਕਾਈ ਦੇ ਭਲੇ ਲਈ ਹਨ। ਸ੍ਰੀ ਸਤਿਗੁਰੂ ਜੀ ਨੇ ਦਸਮੇਸ਼ ਸਤਿਗੁਰੂ ਜੀ ਦੀ ਸਿਖੀ ਨੂੰ ਮੁੜ ਸੁਰਜੀਤ ਕੀਤਾ। ਸਿੰਘਾਂ ਦੇ ਨਾਲ ਬੀਬੀਆਂ-ਮਾਈਆਂ ਨੂੰ ਵੀ ਅੰਮ੍ਰਿਤ ਤੇ ਸਿਖੀ ਰਹਿਤ ਦੀ ਦਾਤ ਬਖਸ਼ੀ। ਲਾਵਾਂ ਦੇ ਵਿਆਹ-ਅਨੰਦ ਮਰਿਯਾਦਾ ਦੀ ਪ੍ਰਥਾ ਤੋਰੀ ਤੇ ਸਿਖੀ ਆਦਰਸ਼ਾਂ ਨੂੰ ਚੜ੍ਹਦੀ ਕਲਾ ਬਖਸ਼ੀ ਅਤੇ ਸਤਿਗੁਰਾਂ ਅਜ਼ਾਦੀ ਦਾ ਨਾਹਰਾ ਉਦੋਂ ਲਾਇਆ ਜਦੋਂ ਕਿ ਸਾਰਾ ਦੇਸ਼ ਭਾਰਤ ਗੁਲਾਮੀ ਦੀ ਗੂੜ੍ਹੀ ਨੀਂਦਰੇ ਘੂਕ ਸੁਤਾ ਪਿਆ ਸੀ। ਕੂਕਿਆਂ ਦੀ ਕੂਕ ਸੁਣ ਜਾਗ ਉਠਿਆ ਅਣਖੀ ਪੰਜਾਬ। ਸਿਖੀ ਦੀ ਆਨ ਸ਼ਾਨ ਤੇ ਦੇਸ਼ ਸੁਤੰਤਰਤਾ ਅਜਾਦੀ ਲਈ ਅੰਮ੍ਰਿਤਸਰ, ਰਾਏਕੋਟ ਤੇ ਮਲੇਰਕੋਟਲੇ ਸ਼ਹੀਦੀ ਸਾਕੇ ਹੋਏ। ਸਿੰਘਾਂ ਬੇਮਿਸਾਲ ਸ਼ਹੀਦੀਆਂ ਹੱਸ-ਹੱਸ ਕੇ ਦਿੱਤੀਆਂ।

ਭਮਰਾ ਜੀ ਕਿਹਾ ਕਿ ਜਿਹੜੀਆਂ ਕੌਮਾਂ ਆਪਣੇ ਗੁਰੂਆਂ-ਪੀਰਾਂ, ਸੰਤਾਂ, ਮਹਾਪੁਰਸ਼ਾਂ, ਭਗਤਾਂ, ਸੂਰਬੀਰਾਂ, ਬਹਾਦਰਾਂ ਦੇ ਦਿਨ ਦਿਹਾੜੇ ਮਨਾਉਂਦੀਆਂ ਹਨ, ਉਹ ਕੌਮਾਂ ਸਦਾ ਹੀ ਜੱਗ ਤੇ ਜੀਊਂਦੀਆਂ ਕਾਇਮ ਰਹਿੰਦੀਆਂ ਹਨ। ਜੱਗ ਵੀ ਉਨ੍ਹਾਂ ਦੀ ਕੀਰਤੀ ਦੇ ਗੁਣ ਗਾਉਂਦਾ ਤੇ ਹਰ ਵਰ੍ਹੇ ਮੇਲੇ ਕਰਦਾ ਹੈ। ਅੰਤ ਵਿਚ ਸਮੂਹ ਸੰਗਤਾਂ ਤੇ ਸਭਾ ਦੇ ਪ੍ਰਬੰਧਕਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਦੇ ਸ਼ਲਾਘਾਯੋਗ ਉਦਮ ਸਦਕਾ ਅੱਜ ਬਸੰਤ ਦਿਹਾੜੇ ਸਤਿਗੁਰਾਂ ਦਾ ਪ੍ਰਕਾਸ਼ ਮਨਾਇਆ ਗਿਆ ਹੈ।

**ਸਭਾ ਤੇ ਪ੍ਰਧਾਨ ਸ: ਪਿਆਰਾ ਸਿੰਘ ਜੀ ਜੰਡੂ**—ਸਰਬਤ ਸੰਗਤਾਂ ਨੂੰ ਵਧਾਈਆਂ ਦਿੰਦਿਆਂ ਪ੍ਰਧਾਨ ਜੀ ਨੇ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਸੰਤ ਪੰਚਮੀ ਨੂੰ ਪ੍ਰਕਾਸ਼ ਲੈ ਕੇ ਸਿੱਖ ਪੰਥ ਤੇ ਹਿੰਦ ਦੇ ਭਾਗ ਜਗਾਏ। ਗੁਰਬਾਣੀ ਵਿਚ ਬਸੰਤ ਰੁਤ ਪ੍ਰਥਾਏ ਬੜਾ ਸੁੰਦਰ 'ਬਸੰਤ ਰਾਗ' ਅੰਕਤ ਹੈ। ਬਸੰਤ ਦੀ ਵਾਰ ਵੀ ਆਪ ਜੀ ਸਭਨਾ ਨੇ ਸਰਵਣ ਕੀਤੀ ਹੈ। ਉਨ੍ਹਾਂ ਕਿਹਾ ਕਾਂਗਰਸ ਤੋਂ ਵੀ ਪਹਿਲਾਂ ੬੦ ਸਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਜਾਦੀ ਦੀ ਲਹਿਰ ਸ੍ਰੀ ਭੈਣੀ ਸਾਹਿਬ ਜੀ ਤੋਂ ਅਰੰਭ ਕੀਤੀ ਤੇ ਉਹਨਾਂ ਦੇ ਸੂਰਬੀਰ ਦੂਲੇ ਸੇਰ-ਸਿੰਘਾਂ ਨੇ ਮਲੇਰ ਕੋਟਲੇ ਬਹੁਤ ਭਾਰੀ ਸ਼ਹੀਦੀਆਂ ਦਿੱਤੀਆਂ। ਜਦੋਂ ਸਿੰਘ ਤੋਪਾਂ ਨਾਲ ਉਡਾਏ ਜਾ ਰਹੇ ਸਨ, ਤਾਂ ਉਸ ਸ਼ਹੀਦੀ ਜਥੇ ਵਿਚ ਮਹਾਰਾਜੇ ਪਟਿਆਲੇ ਦਾ ਇਕ ਨਜਦੀਕੀ ਰਿਸ਼ਤੇਦਾਰ ਸੰਤ ਵਰਯਾਮ ਸਿੰਘ ਜੀ ਵੀ ਸੀ। ਜਿਸਦਾ ਕੱਦ ਬੜਾ ਮੱਧਰਾ ਸੀ। ਪਟਿਆਲੇ ਦਰਬਾਰ ਦੀ ਫੁਰਮਾਇਸ਼ ਤੇ ਇਸ ਨੂੰ ਛੱਡ ਦੇਣ ਦਾ ਵਿਚਾਰ ਹੋ ਗਿਆ। ਬਹਾਨਾ ਸਾਹਿਬ ਗੋਰੇ ਨੇ ਬਣਾਇਆ ਕਿ ਇਹ ਤੋਪ ਦਾ ਹਾਣੀ ਨਹੀਂ। ਬੱਸ ਉਸ ਵੇਲੇ ਸੰਤ ਵਰਯਾਮ ਸਿੰਘ ਜੀ ਨੇ ਲਾਗਿਓਂ ਹੀ ਢੀਮਾਂ ਕੱਠੀਆਂ ਕਰ ਇਕ ਉਚਾ ਢੇਰ ਬਣਾ ਉਸ ਉਪਰ ਖੜਕੇ ਬੁਲੰਦ ਅਵਾਜ 'ਚ ਕਿਹਾ—ਮੈਂ ਤੋਪ ਦਾ ਹਾਣੀ ਹਾਂ ਚਲਾਓ ਤੋਪ। ਉਸਦੇ ਸ਼ਹੀਦ ਹੋਏ ਸਾਥੀਆਂ ਨਾਲ ਛੇਤੀ ਜਾ ਰਲਣ ਦੀ ਤਮੰਨਾ ਦੇਖਕੇ ਸੰਤ ਵਰਯਾਮ ਸਿੰਘ ਜੀ ਨੂੰ ਵੀ ਤੋਪ ਦੇ ਗੋਲੇ ਨਾਲ ਸ਼ਹੀਦ ਕਰ ਦਿੱਤਾ ਗਿਆ।

ਪ੍ਰਧਾਨ ਜੀ ਨੇ ਆਈਆਂ ਸੰਗਤਾਂ, ਰਾਗੀਆ ਤੇ ਬੁਲਾਰਿਆਂ ਦਾ ਧੰਨਵਾਦ ਕੀਤਾ। ਇਸ ਪ੍ਰੋਗਰਾਮ ਵਿਚ ਸੰਤ ਹਰਜਿੰਦਰ ਸਿੰਘ ਜੀ ਅਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਸਰਬਜੋਤ ਕੌਰ ਜੀ ਨੇ (ਪਿਛੋਂ ਪਿੰਡ ਦਸੂਹਾ-ਲਾਗੇ ਸਰੀਹਪੁਰ-ਜਿਲ੍ਹਾ ਹੁਸ਼ਿਆਰਪੁਰ) ਪ੍ਰੋਗਰਾਮ ਵਿਚ ਉਚੇਚੇ ਦਰਸ਼ਨ ਦਿੱਤੇ। ਲੰਗਰ ਦੀ ਅਤੁਟ ਸੇਵਾ ਸ. ਕੁਲਦੀਪ ਸਿੰਘ ਜੀ ਕੰਧ ਦੇ ਸਮੂਹ ਪਰਿਵਾਰ ਵਲੋਂ ਕੀਤੀ ਗਈ। ਸਮੂਹ ਸੰਗਤਾਂ 'ਬਸੰਤ ਪੁਰਬ' ਦੀਆਂ ਅਨੰਤ ਖੁਸ਼ੀਆਂ ਲੈ ਆਪਣੇ ਘਰਾਂ ਨੂੰ ਪਰਤੀਆਂ।

## ਫਗਵਾੜਾ ਵਿਖੇ ਪ੍ਰਕਾਸ਼ ਪੁਰਬ

੨੪-੨-੨੦੦੨ ਦਿਨ ਐਤਵਾਰ ਨੂੰ ਨਾਮਧਾਰੀ ਗੁਰਦੁਆਰਾ ਸੰਤ ਨਗਰ ਫਗਵਾੜਾ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਬਹੁਤ ਹੀ ਸ਼ਰਧਾ ਸਹਿਤ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਜਥੇਦਾਰ ਪ੍ਰੀਤਮ ਸਿੰਘ (ਬਰਨਾਲਾ) ਸ੍ਰੀ ਭੈਣੀ ਸਾਹਿਬ ਦੇ ਜਥੇ ਨੇ ਲਗਾਈ। ਬਾਅਦ ਵਿਚ ਜਥੇਦਾਰ ਪ੍ਰੀਤਮ ਸਿੰਘ ਜੀ ਨੇ ਹੀ

ਦਿਵਾਨ ਦੀ ਸੁਰੂਆਤ "ਸਾਰਾ ਕਲਯੁੱਗ ਭੋਗਸੀ ਨਾਨਕ ਧਰ ਅਵਤਾਰ" ਸ਼ਬਦ ਪੜ੍ਹਕੇ ਕੀਤੀ ਤੇ ਦੱਸਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਾਮਗੜ੍ਹੀਆ ਦੀ ਕੁਲ ਵਿਚ ਅਵਤਾਰ ਧਾਰਕੇ ਇਸ ਕੁਲ ਨੂੰ ਭਾਗ ਲਾਏ ਅਤੇ ਹੋਰ ਵੀ ਬਾਰੀਕੀ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਤੋਂ ਜਾਣੂ ਕਰਵਾਇਆ। ਦਿਵਾਨ ਦੀ ਸਮਾਪਤੀ ਤੋਂ ਬਾਅਦ ਚਾਰ ਸਧਾਰਨ ਪਾਠਾਂ ਦੇ ਭੋਗ ਪਾਏ ਗਏ।

ਅਗਲੇ ਪ੍ਰੋਗਰਾਮ ਦੀ ਸੁਰੂਆਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਜਥਾ ਸੰਤ ਹਰਬੰਸ ਸਿੰਘ ਜੀ ਘੁਲਾ, ਸੰਤ ਸ਼ੇਰ ਸਿੰਘ ਜੀ ਤਬਲਾ, ਸੰਤ ਬਲਵੰਤ ਸਿੰਘ ਜੀ ਦਿਲਰੁਬਾ ਅਤੇ ਸੰਤ ਹਰਪ੍ਰੀਤ ਸਿੰਘ ਸੈਨੂੰ (ਤਬਲਾ) ਨੇ ਸ਼ਬਦ ਗਾਇਨ ਕਰਕੇ ਕੀਤੀ। ਇਸ ਤੋਂ ਬਾਅਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਦੋ ਗੀਤ ਵੀ ਸੁਣਾਏ ਇਹਨਾਂ ਤੋਂ ਬਾਅਦ ਬੱਚਿਆਂ ਦਾ ਪ੍ਰੋਗਰਾਮ ਹੋਇਆ। ਪਹਿਲਾਂ ਕਾਕਾ ਅਮਨਦੀਪ ਸਿੰਘ ਨੇ "ਰਾਮ ਸਿੰਘ ਮੇਰੇ ਸਤਿਗੁਰੂ ਦਾ ਜੇ ਭਾਰਤ ਵਿਚ ਅਵਤਾਰ ਨਾ ਹੁੰਦਾ। ਚੜ੍ਹਦੇ ਹੋਰ ਤੂਫਾਨ ਜ਼ੁਲਮ ਦੇ ਧਰਮ ਦਾ ਬੇੜਾ ਪਾਰ ਨਾ ਹੁੰਦਾ" ਗੀਤ ਸੁਣਾਇਆ। ਕਾਕਾ ਹਰਵਿੰਦਰ ਸਿੰਘ ਨੇ " ਹੋ ਕੇ ਚੀਨੀ ਅਸਵਾਰ ਮਾਲਕਾ ਤੂੰ ਬਚਾ ਆਣਕੇ" ਕਵਿਤਾ ਸੁਣਾਈ ਅਤੇ ਕਾਕਾ ਸ਼ਾਮ ਸਿੰਘ ਮੁਠੱਡਾ ਖੁਰਦ ਨੇ "ਐਸੀ ਪ੍ਰੀਤ ਕਰੋ ਮਨ ਮੇਰੇ" ਸ਼ਬਦ ਗਾਇਨ ਕੀਤਾ। ਇਸ ਤੋਂ ਬਾਅਦ ਸੈਕਟਰੀ ਹਰਬੰਸ ਸਿੰਘ ਜੀ ਨੇ ਵਾਰੀ ਵਾਰੀ ਬੁਲਾਰਿਆਂ ਨੂੰ ਸਟੇਜ ਤੇ ਬੋਲਣ ਦਾ ਸੱਦਾ ਦਿੱਤਾ।

ਸੂਬਾ ਜਸਬੀਰ ਸਿੰਘ ਜੀ ਪੱਦੀ ਖਾਲਸਾ ਨੇ ਆਖਿਆ ਕਿ ਫਗਵਾੜਾ ਸਾਧ ਸੰਗਤ ਨੇ ਬਹੁਤ ਉਚੇਚ ਕੀਤਾ ਹੈ ਇਹ ਬਹੁਤ ਵਧੀਆ ਉਦਮ ਹੈ। ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਡੇ ਇਸ ਦੇਸ਼ ਨੂੰ ਅਜ਼ਾਦ ਕਰਵਾਇਆ ਉਥੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਸਿਖਾਂ ਨੂੰ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਸਾਨੂੰ ਮੁਕਤ ਕਰਵਾਇਆ। ਅਸੀਂ ਆਪਣੇ ਮਨਾਂ ਨੂੰ ਪੱਕਾ ਕਰੀਏ ਅਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰ ਤੋਂ ਕਿਤੇ ਅਕ੍ਰਿਤਘਣ ਨਾ ਹੋ ਜਾਈਏ।

ਸੂਬਾ ਸੁਰਜੀਤ ਸਿੰਘ ਜੀ ਕੁੱਤਬੇਵਾਲ ਨੇ ਆਖਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਰੂਪ ਅਨੰਤ ਕਲਾ ਵਾਲਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਵਿਚ ਆਉਂਦਾ ਹੈ ਕਿ ਸਮੇਂ ਦਾ ਉਹ ਮਾਲਕ ਉਹ ਆਪ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਰਪਾ, ਇਹੋ ਜਿਹੀ ਕੀਤੀ ਉਹ ਆਪ ਭਾਵੇਂ ਪ੍ਰਦੇਸ ਗਏ ਹਨ ਉਹਨਾਂ ਦਾ ਦਰਸ਼ਨ ਸਾਨੂੰ ਨਹੀਂ ਹੁੰਦਾ, ਪਰ ਉਹਨਾਂ ਨੇ ਆਪਣੇ ਸਰੂਪ ਸਾਨੂੰ ਬਖਸ਼ੇ ਹੋਏ ਨੇ। ਜਿੰਨੇ ਵੀ ਉਹਨਾਂ ਦੇ ਸਰੂਪ ਹੋਏ ਨੇ, ਉਹਨਾਂ ਨੇ ਇਸੇ ਗੱਲ ਤੇ ਜ਼ੋਰ ਦਿੱਤਾ ਕਿ ਸਾਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੋਣ। ਉਹ ਜਿੰਨੇ ਵੀ ਭਜਨ ਬਾਣੀ ਕਰ ਸਕੇ ਵਰਨੀਆਂ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਸਭ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਹੀ ਹੋਣ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾ ਨਮਿਤ ਇਤਨਾ ਭਜਨ ਬਾਣੀ ਕਰਵਾਇਆ।

ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਉਚੇਚੇ ਸ੍ਰੀ ਭੈਣੀ ਸਾਹਿਬ ਤੋਂ ਆਏ ਸਨ। ਆਪਨੇ ਕਿਹਾ ਕਿ ਆਪਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਹੀਂ ਕੀਤੇ। ਸਾਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਦਸਿਆ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ। ਸ੍ਰੀ ਸਤਿਗੁਰੂ ਜੀ ਨਾਲ ਪੂਰੇ ਬ੍ਰਹਿਮੰਡ ਵਿੱਚ ਕੋਈ ਵੀ ਤੁਲਨਾ ਇਸ ਕਰਕੇ ਨਹੀਂ ਕੀਤੀ ਜਾ ਸਕਦੀ ਕਿ ਦੁਨੀਆਂ ਦੀ ਕੋਈ ਸ਼ਕਤੀ ਸਾਡੇ ਮਨ ਨੂੰ ਸਾਡੀ ਬੁੱਧੀ ਨੂੰ ਨਹੀਂ ਬਦਲ ਸਕਦੀ। ਕੇਵਲ ਤੇ ਕੇਵਲ ਸ੍ਰੀ ਸਤਿਗੁਰੂ ਜੀ ਦੀ ਸ਼ਕਤੀ ਹੈ ਜੋ ਮਨੁੱਖ ਦੀ ਬੁੱਧੀ ਨੂੰ ਬਦਲ ਸਕਦੀ ਹੈ। ਸਾਡੀ ਕਮਜ਼ੋਰੀ ਸੀ ਕਿ ਸਾਡੇ ਦੇਸ਼ ਵਾਸੀ ਨੈਤਿਕ ਤੋਰ ਤੇ ਧਾਰਮਿਕ ਤੋਰ ਤੇ ਗਿਰ ਚੁੱਕੇ ਸੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਨੂੰ ਧਾਰਮਿਕ ਤੌਰ ਤੇ ਬਲਵਾਨ ਬਣਾਇਆ।

ਭਾਈ ਰਾਇ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਹਜ਼ੂਰ ਸਾਹਿਬ ਭੇਜਿਆ। ਪੰਜਾਬ ਵਿਚ ਸਿਖੀ ਮਰਿਯਾਦਾ ਗੁਰਦੁਆਰਿਆਂ ਵਿਚੋਂ ਖਤਮ ਹੋ ਚੁੱਕੀ ਸੀ। ਭਾਈ ਰਾਇ ਸਿੰਘ ਸ੍ਰੀ ਹਜ਼ੂਰ ਸਾਹਿਬ ਤਿੰਨ ਮਹੀਨੇ ਰਹਿ ਕੇ ਲੰਗਰ ਅਤੇ ਸਿਖੀ ਦੀ ਮਰਿਯਾਦਾ ਲਿਖਕੇ ਲਿਆਏ, ਉਹ ਹੀ ਮਰਿਯਾਦਾ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਫਿਰ ਨਾਮਧਾਰੀ ਸਮਾਜ ਵਿਚ ਪ੍ਰਚਲਤ ਕੀਤੀ। ਢਾਈ ਸਿਖਾਂ ਤੋਂ ਫਿਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਸਾਂ ਸਾਲਾਂ ਵਿਚ ਸਤ ਲੱਖ ਸਿਖ ਸਜਾਏ। ਸ੍ਰੀ ਸਤਿਗੁਰੂ ਜੀ ਨੇ ੧੮੫੭ ਵਿਚ ੧੨ ਅਪ੍ਰੈਲ ਪਹਿਲੀ ਵਿਸਾਖੀ ਨੂੰ ਅੰਮ੍ਰਿਤ ਛਕਾਇਆ ਅਤੇ ਅਜ਼ਾਦੀ ਦੀ ਨੀਂਹ ਰਖੀ ਅਤੇ ੨੨ ਸੂਬੇ ਥਾਪੇ। ਸ੍ਰੀ ਭੈਣੀ ਸਾਹਿਬ ਵਿਚ ਅੰਗਰੇਜ਼ਾਂ ਨੇ ਸੂਬਿਆਂ ਨੂੰ ਕੈਦ ਕਰ ਲਿਆ। ਅੰਗਰੇਜ਼ ਕਮਿਸ਼ਨਰ ਨੇ ਵਿਅੰਗ ਨਾਲ ਆਖਿਆ—ਬਾਬਾ ਜੀ ਅਬ ਕਯਾ ਕਰੋਗੇ। ਸ੍ਰੀ ਸਤਿਗੁਰੂ ਜੀ ਨੇ ਰੋਹ ਵਿਚ ਹੋ ਕੇ ਆਖਿਆ "ਜਾ ਓਏ ਬਿੱਲਿਆ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ।" ਸ੍ਰੀ ਸਤਿਗੁਰੂ ਜੀ ਨੇ ਕੂਕਾ ਰਜਮੈਂਟ ਕਾਇਮ ਉਸ ਵੇਲੇ ਕਰਵਾਈ ਜੰਮੂ ਵਿਚ।

ਹੁਣ ਤਕ ਪੰਜ ਵਾਰ ਸਵਾ ਸਵਾ ਲਖ ਪਾਠ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਮਧਾਰੀ ਸਮਾਜ ਵਿਚ ਹੋ ਚੁੱਕੇ ਨੇ ਜਿਹੜੇ ਸ੍ਰੀ ਸਤਿਗੁਰੂ ਜੀ ਨੇ ਕਰਵਾਏ ਪੂਰੇ ਸਿੱਖ ਜਗਤ ਵਿਚ ਇਤਨੇ ਵੱਡੇ ਯਗ ਨਹੀਂ ਹੋਏ ਉਹ ਕਰਵਾਏ, ਇਸ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾ ਨਮਿਤ। ਆਖਿਰ ਤੇ ਆਖਿਆ ਕਿ ਅਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਦਿਵਸ ਤੇ ਮੈਂ ਸਮਝਦਾ ਹਾਂ

ਸਾਡੇ ਵਾਸਤੇ ਸਭ ਤੋਂ ਵੱਡੀ ਪ੍ਰਾਪਤੀ ਵਾਲੀ ਇਹੋ ਗਲ ਹੈ ਕਿ ਅਸੀਂ ਆਪਣੇ ਮਨ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰੇਮ ਤੇ ਸ਼ਰਧਾ ਨੂੰ ਉਜਾਗਰ ਕਰਕੇ ਆਪਣੇ ਗੁਰੂ ਸਿਖੀ ਦੇ ਰਿਸ਼ਤੇ ਨੂੰ ਕਾਇਮ ਰਖੀਏ ਤੇ ਵੇਖੀਏ। ਮੈਂ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਿੱਖ ਹਾਂ।

*—ਗੁਰਮੁਖ ਸਿੰਘ ਨਾਮਧਾਰੀ, ਫਗਵਾੜਾ*

## 'ਨਵਾਂ ਜ਼ਮਾਨਾ' ਸਾਹਿਤਕ ਸਮਾਰੋਹ

੩ ਮਾਰਚ ਨੂੰ ਅਦਾਰਾ 'ਨਵਾਂ ਜ਼ਮਾਨਾ' ਵਲੋਂ ਹੈੱਡਮਾਸਟਰ ਸੋਹਣ ਸਿੰਘ ਯਾਦਗਾਰੀ ਲਾਇਬਰੇਰੀ ਵਿਖੇ ਇਕ ਸਨਮਾਨ-ਸਮਾਰੋਹ ਦਾ ਆਯੋਜਨ ਕੀਤਾ ਗਿਆ। ਇਸ ਸਮਾਰੋਹ ਦੀ ਪ੍ਰਧਾਨਗੀ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਦੇ ਪ੍ਰਧਾਨ ਸ੍ਰੀ ਐੱਸ. ਤਰਸੇਮ ਨੇ ਕੀਤੀ। ਉਹਨਾ ਨਾਲ ਪ੍ਰਧਾਨਗੀ ਮੰਡਲ ਵਿੱਚ 'ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਸ੍ਰੀ ਜਗਜੀਤ ਸਿੰਘ ਆਨੰਦ ਅਤੇ ਡਾ: ਜਸਵਿੰਦਰ ਮੰਡ ਵੀ ਸੁਸ਼ੋਭਿਤ ਸਨ। ਸ੍ਰੀ ਆਨੰਦ ਨੇ ਆਉਣ ਵਾਲਿਆਂ ਨੂੰ ਜੀ ਆਇਆਂ ਕਹਿਣ ਤੋਂ ਬਿਨਾਂ-ਹੈੱਡਮਾਸਟਰ ਸੋਹਣ ਸਿੰਘ ਤੇ ਉਹਨਾਂ ਦੇ ਪਰਿਵਾਰ ਬਾਰੇ ਵੀ ਜਾਣਕਾਰੀ ਦਿੱਤੀ। ਇਸ ਪਿੱਛੋਂ ਡਾ: ਸੁਖਪਾਲ ਸਿੰਘ ਥਿੰਦ ਨੇ 'ਨਵਾਂ ਜ਼ਮਾਨਾ' ਵਿੱਚ ਸਾਲ ੨੦੦੧ ਦੀਆਂ ਸਰਵੋਤਮ ਪੁਸਤਕਾਂ ਅਤੇ ਸਰਵੋਤਮ ਕਹਾਣੀਆਂ ਬਾਰੇ ਕਰਵਾਏ ਸਰਵੇਖਣ ਅਤੇ ਉਸ ਦੇ ਨਤੀਜਿਆਂ ਦੇ ਅਧਾਰ ਉੱਤੇ ਸਨਮਾਨ ਦੀਆਂ ਹੱਕਦਾਰ ਬਣੀਆਂ ਪੁਸਤਕਾਂ ਅਤੇ ਕਹਾਣੀ ਬਾਰੇ ਵਿਸਥਾਰ ਨਾਲ ਗੱਲ ਕੀਤੀ। ਸਨਮਾਨ ਸਮਾਰੋਹ ਦੇ ਪਹਿਲੇ ਹਿੱਸੇ ਵਿੱਚ, ਸਰਵੇਖਣ ਵਿੱਚ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੀ ਕਾਵਿ-ਪੁਸਤਕ 'ਖੜ੍ਹਾਵਾਂ' ਦੇ ਸ਼ਾਇਰ ਦਰਸ਼ਨ ਬੁੱਟਰ ਨੂੰ ਬੀਬੀ ਸਵਰਨ ਕੌਰ ਯਾਦਗਾਰੀ ਸਨਮਾਨ ਭੇਟ ਕੀਤਾ ਗਿਆ, ਜਿਸ ਵਿੱਚ ੧੧੦੦ ਰੁਪਏ ਨਕਦ ਤੋਂ ਇਲਾਵਾ ੧੧੦੦ ਰੁਪਏ ਦੀਆਂ ਪੁਸਤਕਾਂ ਅਤੇ ਇੱਕ ਸਨਮਾਨ ਪੱਤਰ ਵੀ ਸ਼ਾਮਿਲ ਸੀ। 'ਖੜ੍ਹਾਵਾਂ' ਬਾਰੇ ਡਾ: ਸੁਖਵਿੰਦਰ ਸਿੰਘ ਰੰਧਾਵਾ ਦਾ ਪਰਚਾ ਉਹਨਾਂ ਦੀ ਗੈਰ ਹਾਜ਼ਰੀ ਵਿੱਚ ਡਾ: ਜਸਵਿੰਦਰ ਸੈਣੀ ਨੇ ਪੜ੍ਹਿਆ। ਸਰਵੇਖਣ ਵਿੱਚੋਂ ਵਰ੍ਹੇ ਦੀ ਸਰਵੋਤਮ ਕਹਾਣੀ ਵਜੋਂ ਉੱਭਰੀ 'ਕਾਰਗਿਲ' ਦੇ ਕਹਾਣੀਕਾਰ ਡਾ: ਬਲਦੇਵ ਸਿੰਘ ਧਾਲੀਵਾਲ ਨੂੰ ਵੀ ਬੀਬੀ ਸਵਰਨ ਕੌਰ ਯਾਦਗਾਰੀ ਸਨਮਾਨ ਦਿੱਤਾ ਗਿਆ। ਇਸ ਸਨਮਾਨ ਵਿੱਚ ੫੦੦ ਰੁਪਏ ਨਕਦ ਤੋਂ ਇਲਾਵਾ ੫੦੦ ਰੁਪਏ ਦੀਆਂ ਪੁਸਤਕਾਂ ਅਤੇ ਇਕ ਸਨਮਾਨ ਪੱਤਰ ਦਿੱਤਾ ਗਿਆ। ਡਾ: ਰਜਨੀਸ਼ ਬਹਾਦਰ ਸਿੰਘ ਨੇ 'ਕਾਰਗਿਲ' ਕਹਾਣੀ ਬਾਰੇ ਬੋਲਦਿਆਂ ਕਹਾਣੀ ਦੇ ਚਰਚਿਤ ਅਤੇ ਹਰਮਨ ਪਿਆਰੀ ਹੋਣ ਦੇ ਕਾਰਨਾਂ ਦੀ ਪੜਚੋਲ ਕੀਤੀ। ਇਸੇ ਸਰਵੇਖਣ ਦੇ ਅਧਾਰ ਉੱਤੇ ਦੂਸਰੇ ਅਤੇ ਤੀਸਰੇ ਕ੍ਰਮ ਵਿੱਚ ਚੁਣੀਆਂ ਗਈਆਂ ਪੁਸਤਕਾਂ 'ਅਸੀਂ ਨਾਨਕ ਦੇ ਕੀ ਲਗਦੇ ਹਾਂ' ਦੇ ਲੇਖਕ ਜਸਵੰਤ ਜ਼ਫ਼ਰ ਅਤੇ 'ਡਿਓੜੀ' ਦੀ ਲੇਖਿਕਾ ਸੁਖਵੰਤ ਕੌਰ ਮਾਨ ਨੂੰ ਕੁਕਨੂਸ ਪ੍ਰਕਾਸ਼ਨ ਵੱਲੋਂ ਸਨਮਾਨਿਤ ਕੀਤਾ ਗਿਆ। ਸਨਮਾਨ ਵਜੋਂ ਇਹਨਾ ਲੇਖਕਾਂ ਨੂੰ ੧੧੦੦ ਰੁਪਏ ਦੀਆਂ ਪੁਸਤਕਾਂ ਅਤੇ ਇਕ ਸਨਮਾਨ ਚਿੰਨ੍ਹ ਸ੍ਰੀ ਰਜਿੰਦਰ ਬਿਮਲ ਨੇ ਭੇਟ ਕੀਤਾ। ਸਨਮਾਨਿਤ ਲੇਖਕਾਂ ਨੇ ਆਪਣੇ ਮਨੋ-ਭਾਵ ਵੀ ਸਰੋਤਿਆਂ ਵਾਲ ਸਾਂਝੇ ਕੀਤੇ। ਇਸੇ ਸਮਾਗਮ ਵਿੱਚ ਬਲਬੀਰ ਪਰਵਾਨਾ ਦੀ ਸੰਪਾਦਤ ਪੁਸਤਕ 'ਨਕਸਲਬਾੜੀ ਕਹਾਣੀਆਂ' ਅਤੇ ਕੁਕਨੂਸ ਪ੍ਰਕਾਸ਼ਨ ਦੀਆਂ ਤਿੰਨ ਪੁਸਤਕਾਂ ਸਮਕਾਲੀ ਮਾਰਕਸੀ ਚਿੰਤਨ (ਸ੍ : ਭੀਮਇੰਦਰ ਸਿੰਘ) ਖੰਡਰ ਖਾਮੋਸ਼ੀ ਤੇ ਰਾਤ (ਸੁਰਿੰਦਰ ਸੋਹਲ) ਤੇ ਧਰਤੀ ਪੁੱਤਰ (ਪ੍ਰੇਮ ਗੋਰਖੀ) ਨੂੰ, ਜਗਜੀਤ ਸਿੰਘ ਅਨੰਦ, ਪ੍ਰੋ: ਪਿਆਰਾ ਸਿੰਘ ਭੋਗਲ ਅਤੇ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਨੇ ਰਿਲੀਜ਼ ਕੀਤਾ। ਸ੍ਰੀ ਆਨੰਦ ਨੇ ਵਿਸ਼ੇਸ਼ ਕਰ 'ਸਮਕਾਲੀ ਮਾਰਕਸੀ ਚਿੰਤਨ' ਦੇ ਮਹੱਤਵ ਦੀ ਚਰਚਾ ਕੀਤੀ। ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਡਾ: ਐੱਸ. ਤਰਸੇਮ ਨੇ ਇਸ ਸਰਵੇਖਣ ਅਤੇ ਸਨਮਾਨ ਵਿੱਚ ਵਰਤੀ ਗਈ ਪਾਰਦਰਸ਼ਤਾ ਦੀ ਸ਼ਲਾਘਾ ਕੀਤੀ। ਹਾਜ਼ਰ ਸਰੋਤਿਆਂ ਵਿੱਚ ਸ੍ਰੀਮਤੀ ਉਰਮਿਲਾ ਆਨੰਦ, ਸੁਕੀਰਤ, ਕਹਾਣੀਕਾਰ ਤਲਵਿੰਦਰ ਸਿੰਘ, ਜੋਗਿੰਦਰ ਨਿਰਾਲਾ, ਮਹਿੰਦਰਦੀਪ ਗਰੇਵਾਲ, ਗੁਰਮੀਤ ਕੱਲਰਮਾਜਰੀ, ਜਗਬੀਰ ਸਿੰਘ, ਗੁਰਮੀਤ ਕੜਿਆਲਵੀ,ਦੇਸ ਰਾਜ ਕਾਲੀ, ਮੱਖਣ ਮਾਨ, ਭਗਵੰਤ ਰਸੂਲਪੁਰੀ, ਸਤਪਾਲ ਭੀਖੀ, ਕੰਵਰ ਇਕਬਾਲ, ਰੂਪ ਦਬੁਰਜੀ, ਪ੍ਰੋ: ਲਖਬੀਰ ਸਿੰਘ, ਗੁਰਮੀਤ ਸੁਗਲੀ, ਡਾ: ਸੈਲੇਸ਼, ਮਨਦੀਪ ਆਦਿ ਕਰੀਬ ੪੦ ਦੇ ਲੇਖਕ/ ਪਾਠਕ ਸਨ। ਇਸ ਸੰਖੇਪ ਪ੍ਰੰਤੂ ਪ੍ਰਭਾਵਸ਼ਾਲੀ ਸਮਾਗਮ ਦੀ ਮੰਚ ਸੰਚਾਲਨਾ ਹਰਵਿੰਦਰ ਭੰਡਾਲ ਨੇ ਕੀਤੀ।

*—ਹਰਵਿੰਦਰ ਭੰਡਾਲ*

### ਸਪੱਸ਼ਟੀਕਰਨ

ਵਰਿਆਮ ਦੇ ਮਾਰਚ ੨੦੦੨ ਅੰਕ ਵਿਚ ਇਕ ਚਿੱਠੀ ਸ.ਸ. ਮਨਧੀਰ ਹੋਰਾਂ ਦੀ ਛਪੀ ਹੈ ਜਿਸ ਵਿਚ ਡਾ. ਅਜੀਤ ਸਿੰਘ ਦੇ ਫਰਵਰੀ ੨੦੦੨ ਅੰਕ ਵਿਚਲੇ ਲੇਖ "ਸਾਗਰ ਨੂੰ ਕੁੱਜੇ ਵਿਚ ਬੰਦ ਕਰਨਾ ਉਚਿਤ ਨਹੀਂ" ਦੇ ਹਵਾਲੇ ਨਾਲ ਡਾ. ਕਰਨਜੀਤ ਸਿੰਘ ਬਾਰੇ ਟਿੱਪਣੀਆਂ ਹਨ। ਦਰ ਅਸਲ ਡਾ. ਅਜੀਤ ਸਿੰਘ ਹੋਰਾਂ ਨੇ ਟਿੱਪਣੀ ਡਾ. ਕਰਨ ਸਿੰਘ ਬਾਰੇ ਕੀਤੀ ਸੀ ਨਾ ਕਿ ਡਾ. ਕਰਨਜੀਤ ਸਿੰਘ ਬਾਰੇ। ਇਸ ਗੱਲ ਵੱਲ ਸਾਡਾ ਧਿਆਨ ਹੋਰਨਾਂ ਤੋਂ ਇਲਾਵਾ ਖੁਦ ਡਾ. ਅਜੀਤ ਸਿੰਘ ਅਤੇ ਸ. ਮਨਧੀਰ ਹੋਰਾਂ ਦਿਵਾਇਆ ਹੈ। ਡਾ. ਅਜੀਤ ਸਿੰਘ ਨੂੰ ਪੁੱਜੀ ਠੇਸ ਦਾ ਸਾਨੂੰ ਅਫਸੋਸ ਹੈ।

*—ਸੰਪਾਦਕ*

# ਪ੍ਰਤੀਕਿਰਿਆ

ਅੱਜ ਜਦੋਂ ਮੈਂ ਤੁਹਾਨੂੰ ਪੱਤਰਕਾ ਲਿਖਣ ਬੈਠਾ ਇੰਜ ਜਾਪਿਆ ਜਿਵੇਂ ਵੀ.ਡੀ.ਓ ਰਾਹੀਂ ਹੁਣੇ ਫ਼ਿਲਮ ਦੇਖ ਕੇ ਆਇਆ ਹੋਵਾਂ-

ਪਿਛਲੇਰੇ ਅੱਠ ਕੁ ਮਹੀਨੇ ਹੋਏ ਮੈਂ ਇਕ ਖੱਤ ਲਿਖਿਆ ਸੀ Proof of injustive in S.T.A (State. transit. Authority) ਇਸ ਵਿਚ ਮੇਰੀ S.T.A ਵਿਚ ਸਰਵਸ ਦਾ, ਪਿਛਲੇ ਕੁਝ ਵਰ੍ਹਿਆਂ ਦੀ ਕਹਾਣੀ ਦਾ ਪੂਰਨ ਵਰਨਣ ਸੀ। ਇਸ ਖਤ ਨੇ N.S.W ਦੇ ਚੀਫ਼ ਮਨਿਸਟਰ ਤੋਂ ਲੈ ਕੇ ਹੋਰ ਸਬੰਧਤ ਪੋਸਟਾਂ ਵਿਚੋਂ ਲੰਘ ਇੰਡੀਅਨ ਨੈਸ਼ਨਲ ਜਨਰਲ ਤਕ ਜਾਣਾ ਸੀ।

ਬੱਚਿਆਂ ਕਿਰਪਾਲ ਤੇ ਗੁਰਲਾਲ ਨੇ ਸਲਾਹ ਦਿੱਤੀ ਕਿ S.T.A ਦੇ ਚੀਫ਼ ਨੂੰ ਪਹਿਲੋਂ ਇਨਫ਼ਾਰਮ ਕੀਤਾ ਜਾਵੇ। ਇਵੇਂ ਹੋਇਆ। S.T.A ਆਖਿਆ ਖਤ ਮੈਨੂੰ ਅਪੜਾ ਦਿਓ। ਕੀਤਾ ਗਿਆ। ਐਸ.ਟੀ.ਏ. ਚੀਫ਼ ਨਾਲ ਸਾਡੀ ਮੀਟਿੰਗ ਹੋਈ ਉਸ ਸਾਥੋਂ ਮੰਗ ਕੀਤੀ "ਮੈਨੂੰ ਇਕ ਮੌਕਾ ਦਿਓ ਫਿਰ ਚਾਹੇ ਕੁਝ ਭੀ ਕਰਨਾ।" ਦਿਤਾ ਗਿਆ। ਐਸ.ਟੀ.ਏ. ਨੇ ਇਕ ਪਰਾਈਵੇਟ investigator ਨਿਯੁਕਤ ਕਰ ਦਿੱਤਾ Proof B. French of Psychology ਪਿਛਲੇਰੇ ਤਿੰਨ ਚਾਰ ਮਹੀਨੇ ਤੋਂ ਇਹ Proof of Injustice in S.T.A. ਦੀ ਪੂਰੀ ਚੀਰ ਫਾੜ ਕਰ ਰਿਹਾ ਹੈ ਮੈਨੂੰ ਕੁਝ ਸਟੇਟਮੈਂਟਸ ਤੇ ਸਮਰੀਜ ਤਿਆਰ ਕਰਨੀਆਂ ਪੈਂਦੀਆਂ ਹਨ। ਮੈਂ ਐਸ.ਟੀ.ਏ, ਵਿਚ ਕੁਝ ਸਾਲ ਸਰਵਿਸ ਕੀਤੀ ਹੈ ਤੇ ਹੁਣ E.R.T. (Enginer. Repairing Trades) Level ਸਾਂ ਇਹ ਚਿੱਠੀ ਐਸ. ਟੀ.ਏ ਵਿਚ Discrimination (Racial Religious & age). Harrassment, victimisation, Conspiracy, injustice ਤੇ ਇਕ ਬੜੀ ਤਿਖੀ ਝਾਕ ਹੈ ਤੇ ਪੂਰਾ ਸਬੂਤ ਭੀ।

ਤੁਸੀਂ ਆਖੋਗੇ "ਮੈਨੂੰ ਦਸਣ ਦਾ ਕੀ ਲਾਭ" ਸਿਰਫ਼ ਏਨਾ ਈ ਕਿ ਤੁਸੀਂ ਜਾਣ ਲਵੋਂ ਕਿ ਲਹਿਰਾਂ ਤੇ ਪਰਦੇਸਣ ਜਹੇ ਗੀਤਾਂਜਲੀ ਵਿਚ ਰੁਝੇ ਤਰਸ ਨੂੰ ਹੁਣ ਕੁਰੂਕਸ਼ੇਤਰ ਵਿਚ ਖੜਨਾ ਪੈ ਰਿਹਾ ਹੈ। ਮੈਂ ਇਸ ਨੂੰ ਭੀ ਆਪਣਾ ਧੰਨ ਭਾਗ ਹੀ ਸਮਝਨਾ ਕਿਉਂਕਿ ਇਸ ਬਾਝ ਜੀਵਨ ਜਾਨ ਹੀਨ ਹੋ ਜਾਂਦਾ ਹੈ। "ਯੁਧਮ" ਇਸੇ ਦਾ ਪ੍ਰਭਾਵ ਹੈ।

ਵੈਸੇ ਤੇ ਜੀਵਨ ਹੈ ਈ ਮਹਾਂ-ਭਾਰਤ ਫਿਰ ਭੀ ਕਦੇ ਕਦਾਈ ਇਹ ਪਰਤਖਤਾ ਦਾ ਰੂਪ ਧਾਰਨ ਕਰ ਲੈਂਦਾ ਹੈ, ਖਾਸ ਕਰ ਪ੍ਰਦੇਸੀ ਭਾਰਤੀਆਂ ਨੂੰ ਤੇ ਇਸ ਦਾ ਤਜਰਬਾ ਜ਼ਰੂਰ ਹੀ ਹੋ ਜਾਂਦਾ ਹੈ। ਸਤਿਗੁਰਾਂ ਅਗੇ ਇਹ ਅਰਦਾਸ ਹੈ ਕਿ ਪ੍ਰਦੇਸੀ ਭਾਰਤੀਆਂ ਤੇ ਕਿਰਪਾ ਦਰਿਸ਼ਟੀ ਬਣਾਈ ਰਖਣ ਤੇ "ਸਤਿਮੈਂ ਵਿਜੈਅਤੇ" ਦਾ ਨਾਅਰਾ ਸਦਾ ਬੁਲੰਦ ਰਹੇ।

ਮੈਂ ਤੁਹਾਨੂੰ ਆਪਣੀ ਹੀ ਵਿਥਿਆ ਵਿਚ ਡਬੋ ਲਿਆ। ਚਲੋ ਹੁਣ "ਵਰਿਆਮ" ਵਲ ਚਲੀਏ। ਮੈਨੂੰ ਵਰਿਆਮ ਦਾ ਅਖੱਰ ਅੱਖਰ ਪੜ੍ਹਨ ਦਾ ਸ਼ੌਕ ਹੈ ਤੇ ਇਸਦੇ ਹਰ ਲੇਖਕ ਨੂੰ ਪ੍ਰੇਮ ਤੇ ਸਤਿਕਾਰ ਕਰਨ ਦਾ ਭੀ।

ਡਾ. ਅਜੀਤ ਸਿੰਘ ਜੀ ਵਧੀਆ ਨਾਮਧਾਰੀ ਪੜਚੋਲਕ ਹਨ ਤੇ ਲੇਖਕ ਭੀ। ਚਾਹਾਂਗਾ ਅਧਿਆਤਮਕ ਪਧਰ ਨੂੰ ਹੋਰ ਵਿਸਥਾਰਨ "ਜੋ ਤੁਸੀਂ ਹਥਿਆਰਾਂ ਨਾਲ ਕਰਨ ਲਗੇ ਓ ਇਹ ਤੇ ਅਸੀਂ ਮਾਲਾ ਨਾਲ ਹੀ ਕਰ ਲੈਣਾ ਸੀ"

ਪ੍ਰਿ: ਬੇਅੰਤ ਕੌਰ ਜੀ-ਬਚਿੱਤਰ ਨਾਟਕ ਤਰਜਮਾ ਕੇ ਸਾਰੇ ਸਿਖ ਜਗਤ ਵਿਚ ਨਾਮਧਾਰੀਆਂ ਦਾ ਸਿਰ ਉੱਚਾ ਕਰ ਰਹੇ ਹਨ। ਇਨ੍ਹਾਂ ਦੀ ਕਲਮ ਦਾ ਮੈਂ ਪਹਿਲਾਂ ਤੋਂ ਹੀ ਕਾਇਲ ਹਾਂ। ਸ੍ਰੀ ਮਹਾਰਾਜ ਜੀਆਂ ਦੀ ਅਸਟ੍ਰੇਲੀਆ ਫੇਰੀ ਸਮੇਂ ਮੇਰਾ ਪਹਿਲਾਂ ਪ੍ਰਸ਼ਨ ਇਹ ਸੀ "ਹਜ਼ੂਰ ਇਹ ਬੀਬੀ ਬੇਅੰਤ ਕੌਰ ਜੀ ਕੌਣ ਨੇ?"

ਸਾਧੂ ਸਿੰਘ ਕਿਸਾਨ, ਹਰਜੀਤ ਸਿੰਘ ਪਰਧਾਨ ਤੋਂ ਪਤਾ ਲੱਗਿਆ ਵਹਿਮੀ ਜੀਆਂ ਦੇ ਸਪੁੱਤਰ ਹਨ। ਵਹਿਮੀ ਜੀ ਇਤਿਹਾਸਕ ਖਜ਼ਾਨਾ ਸਨ ਜਾਂ ਹਨ। ਖੁਲ੍ਹੀ ਡੁਲ੍ਹੀ ਤੇ ਸਰਲ ਕਲਮ ਨਾਲ ਇਹ ਬੜਾ ਕੁਝ ਕਹਿ ਜਾਂਦੇ ਹਨ।

ਬਲਬੀਰ ਸਿੰਘ ਵਿਲੋ Objective ਹਨ। ਇੰਦਰੀਆਂ ਦੁਆਰਾ ਜੋ ਉਹ ਸੁਣ ਗ੍ਰਹਿਣ ਕਰ ਲੈਂਦੇਂ ਉਸ ਦਾ ਵਰਣਨ ਉਹ ਖੂਬ ਆਪਣੇ ਢੰਗ ਨਾਲ ਕਰਦੇ ਹਨ। ਅੱਗੇ ਜਾਣਾ ਉਨ੍ਹਾਂ ਦੀ ਚਾਹਤ ਨਹੀਂ।

ਇਨ੍ਹਾਂ ਨੂੰ ਤੇ ਜਿਵੇਂ ਮੈਂ ਜਾਣਨਾ ਪਰ ਬਾਕੀ ਪਰੀਵਾਰ ਭੀ ਜਾਣ ਹੀ ਲਵਾਂਗਾ।

ਸੁਵਰਨ ਸਿੰਘ ਵਿਰਕ ਜੀਆਂ "ਸੰਤ ਖਾਲਸਾ" ਬਗਲੀ ਵਾਲੇ ਦਾ ਕਿੱਸਾ ਦਰਸਾ "ਵਰਿਆਮ" ਦੁਆਰਾ ਮੇਰੇ ਤੇ ਭੀ ਅਹਿਸਾਨ ਕੀਤਾ ਹੈ। ਰਿਣੀ ਹਾਂ।

ਜਨਵਰੀ ਤੇ ਸਾਨੂੰ ਅੱਗ ਦੀ ਭਿਆਨਕਤਾ ਤੋਂ ਬਚਾਈ ਰੱਖਣ ਲਈ ਅਕਾਲ-ਪੁਰਖ ਸੱਚੇ ਪਾਤਸ਼ਾਹ ਦਾ ਕੋਟਿ ਕੋਟੀ ਧੰਨਵਾਦ ਕਰਦਿਆਂ ਗੁਜ਼ਰ ਗਈ ਤੇ ਫਰਵਰੀ ਮੀਂਹ ਤੇ ਤੁਫ਼ਾਨਾਂ ਦਾ ਸਾਹਮਣਾ ਕਰਦਿਆਂ ਮਾਰਚ ਅਜੇ ਤੱਕ ਸੁਖ ਸਾਂਦ ਹੈ।

ਐਤਕਾਂ ਫਿਰ ਮੈਂ ਤੁਹਾਡਾ ਐਨਾ ਸਮਾਂ ਲੈ ਗਿਆ ਹਾਂ ਧੰਨਵਾਦ।

ਹਾਂ ਜੋ ਕੁਝ ਲਿਖਿਆ ਜਾਏ ਤੁਹਾਨੂੰ ਸੁਣਾਂਦਾ ਹਾਂ ਇਸ ਤੋਂ ਵੱਧ ਮੇਰੀ ਇਥੋਂ ਕੋਈ ਹੋਰ ਚਾਹਤ ਨਹੀਂ।

*ਤੁਹਾਡੇ ਸੰਗ*
***ਦਲਬੀਰ ਸਿੰਘ ਤਰਸ***
*ਆਸਟ੍ਰੇਲੀਆ*

Registered No. PB/(0165)/2002 Monthly Wariam Ladowali Road, Jalandhar- 144001
Regd. RNI No. 26453/75 March,.2002





*ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।*
*ਫੋਨ- 222543, 45289*